Santokh Singh ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ
Namdhari

# ਅਲੌਕਿਕ ਸ਼ਕਤੀਆਂ ਦੇ ਮਾਲਕ

Santokh Singh Namdhari

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

श्री सद्गुरू जगजीत सिंह जी महाराज

His Holiness Satguru Jagjit Singh Ji





*Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ

ਹਾਜ਼ਰ ਹਜ਼ੂਰ



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

# श्री सद्गुरू जगजीत सिंह जी महाराज

# His Holiness Satguru Jagjit Singh Ji

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਆਦਿ ਗ੍ਰੰਥ ਸਾਹਿਬ ਜੀ

ਐਸਾ ਗ੍ਰੰਥ ਹੈ ਜਿਸ ਵਿਚ ਨਿਰੋਲ ਸਚਾਈ ਅਥਵਾ ਗੁਰਮਤ ਦਾ ਉਪਦੇਸ਼ ਦਿੱਤਾ ਗਿਆ ਹੈ । ਇਸ ਵਿਚ ਗੁਰੂ ਸਾਹਿਬਾਨ ਜੀ ਤੋਂ ਬਿਨਾਂ ਭਗਤਾਂ ਅਤੇ ਭੱਟਾਂ ਦੀ ਵੀ ਬਾਣੀ ਹੈ । ਸੱਤੇ ਬਲਵੰਡ ਦੀ ਵਾਰ ਅਤੇ ਬਾਬੇ ਸੁੰਦਰ ਜੀ ਦੀ ਬਾਣੀ ਸੱਦ ਵੀ ਹੈ । ਭਾਵੇਂ ਉਸ ਸਮੇਂ ਦੇ ਹੋਰ ਵੀ ਕਈ ਕਵੀ ਅਪਣੀ ਬਾਣੀ ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ਕਰਵਾਉਣ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਆਏ ਸਨ ਪਰ ਉਨ੍ਹਾਂ ਦੀ ਬਾਣੀ ਗੁਰਮਤ ਦੇ ਆਸ਼ੇ ਮੁਤਾਬਕ ਨ ਹੋਣ ਕਰਕੇ ਪ੍ਰਵਾਨ ਨਹੀਂ ਸੀ ਕੀਤੀ ਗਈ । ਜਿਨ੍ਹਾਂ ਭਗਤਾਂ ਦੀ ਬਾਣੀ ਇਸ ਵਿਚ ਦਰਜ ਹੈ, ਉਨ੍ਹਾਂ ਦੀ ਜਾਤਪਾਤ ਦਾ ਲਿਹਾਜ਼ ਨਹੀਂ ਸੀ ਕੀਤਾ ਗਿਆ ਭਾਵੇਂ ਉਹ ਹਿੰਦੂ ਸੀ ਜਾਂ ਮੁਸਲਮਾਨ ਸੀ ਭਾਵੇਂ ਉਹ ਬ੍ਰਾਹਮਣ ਸੀ ਜਾਂ ਚਮਾਰ ਸੀ । ਸਿਰਫ ਸਚਾਈ ਦੀ ਪਰਖ ਕੀਤੀ ਗਈ ਸੀ । ਗੁਰੂ ਸਾਹਿਬਾਨ ਜੀ ਅਤੇ ਭਗਤਾਂ ਨੇ ਬਾਣੀ ਲਿਖਣ ਲਗਿਆਂ ਕਿਸੇ ਬਾਦਸ਼ਾਹ ਜਾਂ ਕਿਸੇ ਹਾਕਮ ਦਾ ਡਰ ਨਹੀਂ ਸੀ ਕੀਤਾ, ਕਿਸੇ ਜਾਗੀਰ ਦਾ ਲਾਲਚ ਨਹੀਂ ਸੀ ਕੀਤਾ ਅਤੇ ਨਾ ਹੀ ਕਿਸੇ ਮਾਨ ਅਥਵਾ ਸ਼ੋਭਾ ਦੀ ਖਾਹਸ਼ ਕੀਤੀ ਸੀ । ਉਨ੍ਹਾਂ ਨਿਰੋਲ ਸਚਾਈ ਲਿਖ ਦਿੱਤੀ ਸੀ ।

## ਜੈਸੀ ਮੈ ਆਵੈ ਖਸਮ ਕੀ ਬਾਣੀ
## ਤੈਸੜਾ ਕਰੀ ਗਿਆਨੁ ਵੇ ਲਾਲੋ

ਅੱਜ ਸਾਰੇ ਸਿੱਖ ਇਸ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਦੇ ਹਨ । ਕੋਈ ਗੁਰੂ ਕਰਕੇ ਪੂਜਦਾ ਹੈ ਅਤੇ ਕੋਈ ਗੁਰੂ ਸਾਹਿਬਾਨ ਜੀ ਦੀ ਬਾਣੀ ਕਰਕੇ ਸਿਰ ਨਿਵਾਉਂਦਾ ਹੈ । ਸਿੱਖਾਂ ਤੋਂ ਬਿਨਾਂ ਦੂਜੇ ਧਰਮਾਂ ਵਾਲੇ ਵੀ ਸਿਰ ਨਿਵਾ ਕੇ ਸਤਿਕਾਰ ਕਰਦੇ ਹਨ । ਇਥੋਂ ਤਕ ਕਿ ਭਾਰਤ ਦੇ ਰਾਸ਼ਟਰ ਪਤੀ ਜੀ ਵੀ ਇਸ ਗ੍ਰੰਥ ਸਾਹਿਬ ਜੀ ਦੀ ਉਸਤਤ ਕਰਦੇ ਹਨ,

ਲਿਖਣ ਦਾ ਭਾਵ ਹੈ ਕਿ ਇਸ ਸ੍ਰੀ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ ਹੋਈ ਬਾਣੀ ਤੋਂ ਕੋਈ ਵੀ ਮੁਨਕਰ ਨਹੀਂ

ਇਸ ਸ੍ਰੀ ਗ੍ਰੰਥ ਸਾਹਿਬ ਜੀ ਵਿਚ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ "ਬਾਣੀ" **ਜਪੁ ਜੀ ਸਾਹਿਬ**" ਹੈ ਅਤੇ ਜਪੁ ਜੀ ਸਾਹਿਬ ਦੇ ਆਰੰਭ ਵਿਚ ਇਹ ਲਿਖਿਆ ਹੈ :-

# ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ

# ਗੁਰ ਪ੍ਰਸਾਦਿ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਅਕਾਲ ਪੁਰਖ ਅਥਵਾ ਪਰਮਾਤਮਾ ਦਾ ਮਹਿਮਾ ਵਰਣਨ ਕੀਤਾ ਹੈ ਅਤੇ ਅਖੀਰ ਤੇ ਇਹ ਮੁਹਰ ਲਾ ਦਿੱਤੀ ਹੈ ਕਿ ਅਕਾਲ ਪੁਰਖ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ ਭਾਵ ਅਕਾਲ ਪੁਰਖ ਦੀ ਪਰਾਪਤੀ ਦਾ ਵਸੀਲਾ ਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ ਹੈ

ਹੁਣ ਵਿਚਾਰ ਇਹ ਕਰਨੀ ਹੈ ਕਿ ਗੁਰੂ ਕੈਸਾ ਹੋਵੇ ?

ਸਾਖੀਆਂ ਪੜ੍ਹਨ ਤੋਂ ਇਹ ਪਤਾ ਲਗਦਾ ਹੈ ਕਿ ਅਪਣੇ ਆਪ ਨੂੰ ਗੁਰੂ ਅਖਵਾਉਣ ਵਾਲੇ ਪੰਡਿਤ ਅਤੇ ਪਾਧੇ ਕਿਸ ਤਰ੍ਹਾਂ ਲੋਕਾਂ ਨੂੰ ਗੁਮਰਾਹ ਕਰ ਰਹੇ ਸਨ

**ਜਾ ਤਿਲਕ ਕਰਤ ਇਸਨਾਨਾ**
**ਛੁਰੀ ਕਾਢਿ ਲੇਵੈ ਹਥ ਦਾਨਾ**
**ਬੇਦ ਪੜੈ ਮੁਖ ਮੀਠੀ ਬਾਣੀ**
**ਜੀਆਂ ਕੁਹਤ ਨ ਸੰਗੈ ਪਰਾਣੀ**

ਦੂਜੇ ਪਾਸੇ ਅਪਣੇ ਆਪ ਨੂੰ ਪੀਰ ਅਖਵਾਉਣ ਵਾਲੇ ਛੋਟੀ ਛੋਟੀ ਗੱਲਾਂ ਤੋਂ ਰੋਸ ਹੋ ਕੇ ਸਾਰਾ ਸ਼ਹਿਰ ਹੀ ਗਰਕ ਕਰਨ ਲਈ ਤਿਆਰ ਹੋ ਜਾਂਦੇ ਸਨ ਅਤੇ ਕਿਸੇ ਦੂਜੇ ਗੁਰੂ ਦੀ ਉਸਤਤ ਨ ਸਹਾਰਦੇ ਹੋਏ ਇਕ ਘੁਟ ਪਾਣੀ ਵੀ ਦੇਣ ਲਈ ਤਿਆਰ ਨਹੀਂ ਸਨ ਸਗੋਂ ਉਲਟਾ ਪਹਾੜ ਤੋਂ ਵਡੇ ਵਡੇ ਪੱਥਰ ਰੇੜ੍ਹ ਕੇ ਲੋਕਾਂ ਨੂੰ ਮਾਰਨ ਲਈ ਤਿਆਰ ਸਨ।

ਇਹੋ ਜੇਹੇ ਗੁਰੂਆਂ ਅਤੇ ਪੀਰਾਂ ਕੋਲੋਂ ਬਚਨ ਲਈ ਹੀ ਲਿਖਿਆ ਹੈ

**ਅੰਧੇ ਗੁਰ ਤੇ ਭਰਮੁ ਨ ਜਾਈ**

ਅਥਵਾ

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ।**
**ਹੋਇ ਸੁਜਾਖਾ ਨਾਨਕਾ ਸੋ ਕਿਉਂ ਉਝੜ ਪਾਇ ॥**

ਇਹੋ ਜੇਹੇ ਗੁਰੂਆਂ, ਸੰਤਾਂ, ਪੀਰਾਂ ਨੂੰ ਚੰਗੀ ਤਰ੍ਹਾਂ ਵੇਖਕੇ ਅਥਵਾ ਪਰਖ ਕੇ ਹੀ ਭੱਟ ਭਿਖੇ ਜੀ ਨੇ ਲਿਖਿਆ ਸੀ :-

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ।
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ।
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ।
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ।

ਭੱਟ ਭਿਖੇ ਜੀ ਲਿਖਦੇ ਹਨ ਕਿ ਮੈਂ ਸੱਚੇ ਸੰਤਾਂ ਨੂੰ ਟੋਲਦਾ ਟੋਲਦਾ ਥੱਕ ਗਿਆ ਹਾਂ । ਮੈਂ ਕਈ ਸਾਧ, ਕਈ ਸੰਨਿਆਸੀ, ਕਈ ਤਪੱਸਵੀ ਤੇ ਕਈ ਮੂਹੋਂ ਮਿੱਠੇ ਪੰਡਿਤ ਭੀ ਵੇਖੇ ਹਨ । ਮੈਂ ਇਕ ਸਾਲ ਫਿਰਦਾ ਰਿਹਾ ਹਾਂ, ਕਿਸੇ ਨੇ ਮੇਰੀ ਨਿਸ਼ਾ ਨਹੀਂ ਕੀਤੀ । ਇਹ ਸਾਰੇ ਮੂਹੋਂ ਆਖਦੇ ਹੀ ਆਖਦੇ ਹਨ ਭਾਵ ਹੋਰਨਾਂ ਨੂੰ ਉਪਦੇਸ਼ ਕਰਦੇ ਹਨ ਪਰ ਇਨ੍ਹਾਂ ਵਿਚੋਂ ਕਿਸੇ ਦੀ ਵੀ ਰਹਿਤ ਵੇਖਕੇ ਮੈਨੂੰ ਆਨੰਦ ਨਹੀ ਆਇਆ । ਇਹ ਸਭ

ਅਵਰ ਉਪਦੇਸੈ ਆਪਿ ਨ ਕਰੈ ।

ਅਥਵਾ

ਰਹਤ ਅਵਰ ਕਛੁ ਅਵਰ ਕਮਾਵਤ ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥

ਵਾਲੇ ਹੀ ਹਨ ।

ਹੁਣ ਸਵਾਲ ਉਠਦਾ ਹੈ ਕਿ ਜੇ ਇਹੁ ਜੇਹੀ ਗਲ ਹੈ ਤਾਂ ਫਿਰ ਗੁਰੂ ਕੈਸਾ ਹੋਵੇ ? ਉੱਤਰ ਵਿਚ ਅਰਜ਼ ਹੈ

ਰੇ ਮਨ ਐਸਾ ਸਤਿਗੁਰੁ ਖੋਜਿ ਲਹੁ
ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥

ਐਸੇ ਸਤਿਗੁਰੂ ਦਾ ਪਤਾ ਕਿਸ ਤਰ੍ਹਾਂ ਲਗੇ ਗਾ ? ਉੱਤਰ ਹੈ

ਜਿਸੁ ਮਿਲਿਐ ਮਨਿ ਹੋਇ ਅਨੰਦੁ
ਸੋ ਸਤਿਗੁਰੁ ਕਹੀਐ ।

ਅਥਵਾ

# ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ

ਅਥਵਾ

# ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ

# ਹਰਿ ਹਰਿ ਕਥਾ ਸੁਣਾਵੈ ।

ਸੋ ਸਤਿਗੁਰੁ ਸੇਵਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦਿੜਾਇਆ ।
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ
ਸੋ ਸਤਿਗੁਰੁ "ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ,
ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ॥
ਸੋ ਸਤਿਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ "

ਹੁਣ ਵਿਚਾਰ ਕਰਨੀ ਹੈ ਕਿ ਉਹ ਕਿਹੜਾ ਸਤਿਗੁਰੂ ਹੈ ਜਿਹੜਾ ਬਾਦਸ਼ਾਹਾਂ ਰਾਜਿਆਂ ਅਤੇ ਹਾਕਮਾਂ ਨੂੰ ਜ਼ੁਲਮ ਕਰਨ ਤੋਂ ਤੋਬਾ ਕਰਾ ਕੇ ਲੋਕ ਸੇਵਾ ਵਲ ਲਾ ਸਕੇ ? ਉਹ ਕਿਹੜਾ ਸਤਿਗੁਰੂ ਹੈ ਜਿਹੜਾ ਪੰਡਿਤਾਂ ਪਾਂਧਿਆਂ, ਪੀਰਾਂ, ਫ਼ਕੀਰਾਂ ਨੂੰ ਪਾਖੰਡਾਂ ਭਰਮਾਂ ਅਤੇ ਵਹਿਮਾਂ ਤੋਂ ਮੁਕਤ ਕਰ ਸਕੇ ? ਉਹ ਕਿਹੜਾ ਸਤਿਗੁਰੂ ਹੈ ਜਿਹੜਾ ਰਿੱਧੀਆਂ ਸਿੱਧੀਆਂ ਦੇ ਮਾਲਕ ਸਿੱਧਾਂ ਅਤੇ ਜੋਗੀਆਂ ਦੇ ਹੰਕਾਰ ਨੂੰ ਤੋੜ ਸਕੇ ? ਉਹ ਕਿਹੜਾ ਸਤਿਗੁਰੂ ਹੈ ਜਿਹੜਾ ਸਮਾਜ ਦੀਆਂ ਕੁਰੀਤੀਆਂ ਦੂਰ ਕਰ ਸਕੇ ? ਉਹ ਕਿਹੜਾ ਸਤਿਗੁਰੂ ਹੈ ਜਿਹੜਾ ਸਮਾਜ ਦੀ ਅੱਧੀ ਆਬਾਦੀ ਔਰਤ ਜਾਤੀ ਦੀ ਸ਼ਾਨ ਨੂੰ ਬਰਕਰਾਰ ਰਖ ਸਕੇ ? ਉਹ ਕਿਹੜਾ ਸਤਿਗੁਰੂ ਹੈ ਜਿਹੜਾ ਪਰਮਾਤਮਾ ਤੋਂ ਵਿਛੁੜੇ ਹੋਏ ਜੀਵਾਂ ਨੂੰ ਫਿਰ ਪਰਮਾਤਮਾ ਨੂੰ ਮਿਲਣ ਦਾ ਆਸਾਨ ਰਸਤਾ
"ਵਿਚੇ ਗ੍ਰਿਹ ਸਦਾ ਰਹੈ ਉਦਾਸੀ"
ਦੱਸ ਸਕੇ ?

ਇਨ੍ਹਾਂ ਸਾਰਿਆਂ ਸੁਆਲਾਂ ਦਾ ਜਵਾਬ

# "ਸ੍ਰੀ ਸਤਿਗੁਰੂ ਨਾਨਕ ਦੇਵ ਜੀ" ਹੈ

ਕਿਉਂ ਜੋ

# "ਸਤਿਗੁਰ ਵਿਚਿ ਆਪੁ ਰਖਿਓਨੁ"

ਅਨੁਸਾਰ ਅਕਾਲ ਪੁਰਖ ਖੁਦ ਆਪ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਲੇ ਸਰੀਰ ਵਿਚ ਸੀ ਅਥਵਾ ਹੈ

ਕਲਿਜੁਗ ਦੇ ਪੂਰੇ ਗੁਰੂ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਬਾਰੇ ਲਿਖਿਆ ਹੈ:-

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਅਉ ॥**

(ਪੰਨਾ ੧੩੯੫)

ਭਾਈ ਨੰਦ ਲਾਲ ਜੀ ਲਿਖਦੇ ਹਨ:-

**ਗੁਰ ਨਾਨਕ ਆਮਦ ਨਰਾਇਨ ਰੂਪ ।**

ਇਸ ਨਰਾਇਣ ਰੂਪ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਬਾਰੇ ਸੌ ਸਾਖੀ ਵਿਚ ਲਿਖਿਆ ਹੋਇਆ ਹੈ:-

**ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ ॥**

ਭਾਵ ਸਾਰੇ ਕਲਿਜੁਗ ਵਿਚ ਪਹਿਰਾ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਹੈ ।
ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਦੇਹਧਾਰੀ ਗੁਰੂ ਦੀ ਹਮੇਸ਼ਾ ਲੋੜ ਨੂੰ ਮੁੱਖ ਰੱਖ ਕੇ ਹਮੇਸ਼ਾ ਕਾਇਮ ਰਹਿਣ ਵਾਲਾ ਰਾਜ "ਨਾਨਕ ਰਾਜ" ਚਲਾਇਆ

**ਨਾਨਕਿ ਰਾਜੁ ਚਲਾਇਆ** (ਪੰਨਾ ੯੬੬)

ਪਰ ਕਿਹੋ ਜਿਹਾ

**ਸਚੁ ਕੋਟ ਸਤਾਣੀ ਨੀਵ ਦੈ**

ਭਾਵ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਸੱਚ ਦੀ ਪੱਕੀ ਨੀਂਹ ਰੱਖ ਕੇ ਕਿਲਾ ਉਸਾਰਿਆ ਅਤੇ ਇਕ ਸੱਚਾ ਰਾਜ ਅਥਵਾ ਧਰਮ ਦਾ ਰਾਜੁ ਚਲਾਇਆ । ਉਹ ਚਾਹੁੰਦੇ ਤਾਂ ਉਸੇ ਸਰੀਰ ਨਾਲ ਹੀ ਸਾਰਾ ਕਲਿਜੁਗ ਭੁਗਤਾ ਦਿੰਦੇ ਪਰ ਮਰਯਾਦਾ ਪਰਸ਼ੋਤਮ ਸਤਿਗੁਰੂ ਜੀ, ਦੁਨਿਆਵੀ ਮਰਯਾਦਾ ਨੂੰ ਮੁੱਖ ਰਖਦਿਆਂ ਹੋਇਆਂ ਸਰੀਰ ਬਦਲ ਬਦਲ ਕੇ ਹੀ ਇਸ ਤਖਤ ਤੇ ਸੁਭਾਏਮਾਨ ਹੁੰਦੇ ਰਹੇ ਅਥਵਾ ਹੁੰਦੇ ਹਨ । ਇਨ੍ਹਾਂ ਬਦਲੇ ਹੋਇ ਸਰੀਰਾਂ ਵਿਚ ਜੋਤਿ ਵੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਲੀ ਹੈ ਅਤੇ ਜੁਗਤਿ ਮਰਿਆਦਾ ਵੀ ਉਨ੍ਹਾਂ ਵਾਲੀ ਹੈ ।

**ਜੋਤਿ ਓਹਾ, ਜੁਗਤਿ ਸਾਇ,**

**ਸਹਿ ਕਾਇਆ ਫੇਰਿ ਪਲਟੀਐ ॥** (ਪੰਨਾ ੯੬੬)

ਜਿਸ ਸਰੀਰ ਨੂੰ ਸਤਿਗੁਰੂ ਨਾਨਕ ਦੇਵ ਨੇ ਇਸ ਸੱਚੇ ਤਖਤ ਤੇ ਬੈਠਾਉਣਾ ਹੁੰਦਾ ਹੈ ਅਤੇ ਜਿਸ ਸਰੀਰ ਵਿਚ ਅਪਣੀ ਜੋਤਿ ਰਖਣੀ ਹੁੰਦੀ ਹੈ, ਉਸ ਸਰੀਰ ਦੀ ਪਰਖ ਸਤਿਗੁਰੂ ਜੀ ਆਪ ਹੀ ਅਤੇ ਪਹਿਲਾਂ ਹੀ ਕਰ ਲੈਂਦੇ ਹਨ । ਪਰਖ ਵੇਲੇ ਕਿਸੇ ਦਾ ਲਿਹਾਜ ਨਹੀਂ ਕੀਤਾ ਜਾਂਦਾ । ਉਥੇ ਨ ਰਿਸ਼ਵਤ ਚਲਦੀ ਅਤੇ ਨ ਹੀ ਕੋਈ ਸਿਫਾਰਸ਼, ਕਿਸੇ ਰਿਸ਼ਤੇਦਾਰੀ ਦੀ ਵੀ ਪਰਵਾਹ ਨਹੀਂ ਕੀਤੀ ਜਾਂਦੀ ਭਾਵੇਂ ਜੇਠਾ ਪੁਤਰ ਹੋਵੇ ਅਤੇ ਭਾਵੇਂ ਜਵਾਈ ਹੋਵੇ

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ**

ਜਦੋਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਆਪਣੇ ਅਗੋਂ ਬਦਲਣ ਵਾਲੇ ਸਰੀਰ ਨੂੰ ਇਸ ਤਖਤ ਤੇ ਬੈਠਾਉਣ ਚਾਹੁੰਦੇ ਹਨ ਤਾਂ ਸਤਿਗੁਰੂ ਜੀ ਕਈ ਵੇਰ ਪ੍ਰਗਟ ਰੂਪ ਵਿਚ ਗੁਰ ਗੱਦੀ ਬਖਸ਼ਦੇ ਹਨ ਅਤੇ ਕਈ ਵੇਰ ਗੁਪਤ ਰੂਪ ਵਿਚ ਅਤੇ ਕਈ ਵੇਰ ਸੰਕੇਤਨਿ ਵੀ ਸਿੱਖਾਂ ਨੂੰ ਸਮਝਾ ਦਿੰਦੇ ਹਨ। ਇਹ ਹਾਜ਼ਰ ਗੁਰੂ ਨਾਨਕ ਅਥਵਾ ਹਾਜ਼ਰ ਗੁਰੂ ਦੀ ਅਪਣੀ ਰਜ਼ਾ ਹੁੰਦੀ ਹੈ। ਹਾਜ਼ਰ ਗੁਰੂ ਜੀ ਮੁਨਾਸਬ ਸਮਾਂ ਵਿਚਾਰ ਕੇ ਮੁਨਾਸਬ ਤਰੀਕੇ ਨਾਲ ਗੁਰਿਆਈ ਬਖਸ਼ਦੇ ਹਨ।

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਅਗਣਿਤ ਕਉਤਕ ਕਰਕੇ ਬਾਦਸ਼ਾਹਾਂ ਰਾਜਿਆਂ ਅਤੇ ਹਾਕਮਾਂ ਨੂੰ ਜ਼ੁਲਮ ਕਰਨ ਤੋਂ ਹਟਾ ਕੇ ਲੋਕ ਸੇਵਾ ਵਲ ਲਾਇਆ। ਹਿੰਦੂਆਂ ਨੂੰ ਸੱਚੇ ਹਿੰਦੂ ਅਤੇ ਮੁਸਲਮਾਨਾਂ ਨੂੰ ਸੱਚੇ ਮੁਸਲਮਾਨ ਬਨਣ ਦੀ ਸਿਖਿਆ ਦਿੱਤੀ। ਵਡੇ ਵਡੇ ਪੰਡਿਤਾਂ, ਪਾਧਿਆਂ, ਪੀਰਾਂ ਅਤੇ ਫਕੀਰਾਂ ਨੂੰ ਪਾਖੰਡਾਂ, ਭਰਮਾਂ ਅਤੇ ਵਹਿਮਾਂ ਦੇ ਤਿਆਗਣ ਦਾ ਉਪਦੇਸ਼ ਦਿੱਤਾ। ਰਿੱਧੀਆਂ ਸਿੱਧੀਆਂ ਦੇ ਮਾਲਕ ਜੋਗੀਆਂ ਅਤੇ ਸਿੱਧਾਂ ਦਾ ਮਾਨ ਤੋੜ ਕੇ ਉਨ੍ਹਾਂ ਨੂੰ **"ਰਿਧਿ ਸਿਧਿ ਅਵਰਾ ਸਾਦ"** ਦੱਸ ਕੇ ਮਾਨ ਮਾਇਆ ਦੇ ਤਿਆਗਣ ਦਾ ਉਪਦੇਸ਼ ਦਿੱਤਾ। ਕਾਜ਼ੀਆਂ, ਮੁਲਾਂ ਅਤੇ ਪੀਰਾਂ ਨੂੰ ਜਿਹੜੇ ਜੰਤ੍ਰਾਂ ਮੰਤ੍ਰਾਂ ਅਤੇ ਤਵੀਤਾਂ ਰਾਹੀਂ ਲੋਕਾਂ ਨੂੰ ਗੁਮਰਾਹ ਕਰ ਰਹੇ ਸਨ, ਸਿੱਧੇ ਰਾਹ ਪਾਇਆ। ਔਰਤਾਂ ਦੀ ਨਿੰਦਿਆ ਕਰਨ ਵਾਲੇ ਜੋਗੀਆਂ ਨੂੰ

## ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।

ਦੱਸ ਕੇ ਆਖਿਆ ਕਿ ਸਮਾਜ ਵਿਚ ਔਰਤ ਦੀ ਲੋੜ ਵੀ ਉਨੀ ਹੀ ਹੈ ਜਿੰਨੀ ਕਿ ਮਰਦ ਦੀ। ਆਪ ਜੀ ਨੇ ਕਿਸੇ ਧਰਮ ਦੀ ਨਿੰਦਿਆ ਨਹੀ ਕੀਤੀ। ਆਪ ਜੀ ਦਾ ਸਿਧਾਂਤ ਹੈ ਕਿ ਇਨਸਾਨ ਸਭ ਇਕੋ ਜਹੇ ਹਨ, ਜਿਹੜਾ ਸ਼ੁਭ ਕੰਮ ਕਰਦਾ ਹੈ ਉਹ ਵਡਾ ਹੈ ਨਹੀਂ ਤਾਂ

## ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ ।

ਆਪ ਜੀ ਦਾ ਸਾਂਝਾ ਉਪਦੇਸ਼ ਇਹ ਹੈ

## ਗੁਰ ਕੀ ਮਤਿ ਤੂੰ ਲੇਹਿ ਇਆਨੇ ॥
## ਭਗਤਿ ਬਿਨਾ ਬਹੁ ਡੂਬੇ ਸਿਆਨੇ ॥

ਹੁਣ ਸਵਾਲ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਲੋੜ ਸਿਰਫ਼ ਸੰਮਤ ੧੫੮੬ (1526) ਤੋਂ ਲੈ ਕੇ ਸੰਮਤ ੧੭੬੫ (1765) ਤਕ ਹੀ ਸੀ ?

ਆਪ ਜੀ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਕੇ ਵੇਖੋ ਕਿ ਉਸ ਵਿਚ ਤਾਂ ਕਿ ਹਰ ਮਨੁੱਖ ਨੂੰ ਗੁਰੂ ਦੀ ਲੋੜ ਲਿਖਿਆ ਹੈ ਜਿਵੇਂ ਕਿ

**ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ**
**ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ।**

ਕਿਉਂ ਜੋ

**ਬਿਨੁ ਸਤਿਗੁਰ ਹਰਿ ਨਾਮੁ ਨ ਲਭਈ**
**ਲਖ ਕੋਟੀ ਕਰਮ ਕਮਾਉ ।**

ਅਥਵਾ

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ।**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ।**

ਲਿਖਣ ਦਾ ਭਾਵ ਹੈ ਕਿ ਗੁਰੂ ਦੀ ਲੋੜ ਹਰ ਸਮੇਂ ਹੁੰਦੀ ਹੈ ਅਤੇ ਗੁਰੂ ਹਮੇਸ਼ਾ ਦੇਹਧਾਰੀ ਹੁੰਦਾ ਹੈ

**ਜਿਨਾ ਸਤਿਗੁਰੁ ਪੁਰਖੁ ਨ ਭੇਟਿਓ** (ਦੇਹਧਾਰੀ ਗੁਰੂ)
**ਸੇ ਭਾਗਹੀਣ ਵਸਿ ਕਾਲ ।**

**ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ।**
**ਜਿਨੀ ਸਤਿਗੁਰ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ**

ਸਾਧ ਸੰਗਤ ਜੀ, ਗੁਰੂ ਦੀ ਲੋੜ ਹਮੇਸ਼ਾ ਹੈ ਅਤੇ ਗੁਰ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ, ਦੇਹਧਾਰੀ ਗੁਰੂ ਦੀ ਹਮੇਸ਼ਾ ਲੋੜ ਨੂੰ ਮੁਖ ਰਖ ਕੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਨਕ ਰਾਜ ਚਲਾਇਆ ਹੈ ਅਤੇ ਸੌ ਸਾਖੀ ਵਿਚ ਵੀ ਲਿਖਿਆ ਹੋਇਆ ਹੈ

**ਸਾਰਾ ਕਲਿਜੁਗ ਭੇਗਸੀ ਨਾਨਕ ਧਰ ਅਵਤਾਰ ।**

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਅਜਿੱਤੇ ਰੰਧਾਵੇ ਨੂੰ ਆਪਣੇ ਬਾਰ੍ਹਵੇਂ ਜਾਮੇ ਅਥਵਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਕਹਿਆ ਸੀ ਕਿ

## ਨਿਰਲੰਭ ਅਲੰਭ ਬਿਬਰਜਤ ਸੂਨੀ ਕਾ ਅਸਵਾਰ
## ਜੈ ਜੈ ਕਾਰ ਸਦਾ ਜਗ ਜਾਪੈ ਚੜ੍ਹ ਬੋਹਿਥ ਉਤਰੈ ਪਾਰ

ਭਾਵ ਬਾਰ੍ਹਵਾਂ ਜਾਮਾ ਸਭ ਤੋਂ ਨਿਆਰਾ ਹੋਵੇਗਾ, ਉਹ ਆਪਣੇ ਆਪ ਨੂੰ ਜਣਾਏਗਾ ਨਹੀਂ ਨਿਰਲੇਪ ਹੀ ਰਹੇਗਾ ਅਤੇ ਸੂਨੀ ਸਬਦ ਉਚਰੇਗਾ, ਉਨ੍ਹਾਂ ਦੀ ਸਾਰੇ ਸੰਸਾਰ ਵਿਚ ਜੈ ਜੈ ਕਾਰ ਹੋਵੇਗੀ, ਜੋ ਵੀ ਸਿੱਖ ਤੁੱਟਾ ਭੱਜਾ ਹੋਵੇਗਾ, ਬੋਹਿਥ ਤੇ ਚੜ੍ਹ ਕੇ ਪਾਰ ਉਤਰ ਜਾਏਗਾ। ਬਾਰਵੇਂ ਗੁਰੂ ਦਾ ਜੋ ਦਰਸ਼ਨ ਕਰੇਗਾ, ਨਿਹਾਲ ਹੋ ਜਾਏਗਾ

ਦਸ
ਖ
ਦ
ਨ
ਰ



Sri Satguru Ram Singh Ji

ਸ਼ਕਤਿ
ਅਨੰਤੀ
ਆਇ
ਹੈ
ਆਦਿ
ਇਹੈ
ਨਹੀਂ
ਔਰ

ਜਾਹੀ ਕੁਲ ਤੇ ਪ੍ਰਗਟ ਹੋਇ ਤਾਂਹੀ ਕੁਲ ਕੋ ਨਾਮ
ਪੁੰਨ ਦੁਆਦਸ ਗੁਰਿੰਦ ਕੋ ਮੇਰੀ ਹੈ ਪਰਨਾਮ

ਭਾਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਜਾਣ ਲਗਿਆਂ ਹੀ ਪੰਥ ਦੀ ਜ਼ਿਮੇਵਾਰੀ ਭਾਈ ਬੁਧ ਸਿੰਘ ਜੀ ਨੂੰ ਸੌਂਪ ਦਿੱਤੀ ਸੀ ਫਿਰ ਵੀ ਇਕ ਵਾਰ ਹੋਰ ਰੰਗੂਨ ਤੋਂ ਸਭ ਤੋਂ ਪਹਿਲੇ, ਸੰਤ ਦਰਬਾਰਾ ਸਿੰਘ ਜੀ ਦੀ ਰਾਹੀਂ ਭੇਜੇ ਹੋਏ ਹੁਕਮਨਾਮੇਂ, ਵਿਚ ਲਿਖ ਭੇਜਿਆ ਸੀ, ਕਿ

## ਅਜ ਤੋਂ ਭਾਈ ਬੁਧ ਸਿੰਘ ਜੀ ਦਾ ਨਾਉਂ ਹਰੀ ਸਿੰਘ ਹੋਇਆ: ਇਹ ਸਿਖੀ ਨੂੰ ਹਰੀ ਰਖਣਗੇ, ਇਨ੍ਹਾਂ ਨੂੰ ਸਿਰ ਕਰਤਾ ਮੰਨਣ, ਮੇਰੇ ਧੱਕੇ ਨੂੰ ਇਹ ਬਖਸ਼ ਸਕਦੇ ਹਨ ਪਰ ਇਨ੍ਹਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ

ਭਾਵੇਂ ਇਹ ਹੁਕਮ ਸੰਗਤ ਵਿਚ ਫਿਰ ਚੁਕਿਆ ਸੀ ਪਰ ਫਿਰ ਵੀ ਕਈਆਂ ਦੇ ਮਨ ਅਜੇ ਵੀ ਨਹੀਂ ਮਨ ਪਤੀਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਈਆਂ ਨੂੰ ਦ੍ਰਿਸ਼ਟਾਂਤ ਵਿਚ ਦਰਸ਼ਨ ਦੇ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਚਰਨੀਂ ਲਗਣ ਵਾਸਤੇ ਹੁਕਮ ਕੀਤਾ। ਉਨ੍ਹਾਂ ਵਿਚੋਂ ਇਕ ਸਨ ਮਹਾਂ ਪੁਰਖ ਬਾਬਾ ਲਾਲ ਸਿੰਘ ਜੀ ਲਤਾਲੀਏ। ਉਹ ਦ੍ਰਿਸ਼ਟਾਂਤ ਕੁਝ ਇਸ ਤਰ੍ਹਾਂ ਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਲਾਲ ਸਿੰਘ ਜੀ ਨੂੰ ਦ੍ਰਿਸ਼ਟਾਂਤ ਵਿਚ ਦਰਸ਼ਨ ਦਿੱਤੇ, ਬਾਬਾ ਜੀ ਨੇ ਦੋ ਰੁਪੈ ਮੱਥਾ ਟੇਕੇ, ਸਤਿਗੁਰੂ ਜੀ ਪਿਛੇ ਹਟ ਗਏ। ਕਾਰਣ ਪੁਛਣ ਤੇ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਜੇ ਰੁਪੈ ਮੱਥਾ ਟੇਕਣੇ ਹਨ ਤਾਂ ਰਾਮ ਦਾਸ ਪੁਰ (ਸ੍ਰੀ ਭੈਣੀ ਸਾਹਿਬ) ਜਾ ਕੇ ਭਾਈ ਬੁਧ ਸਿੰਘ ਜੀ ਨੂੰ ਟੇਕੋ।

ਮਨ ਵਿਚ ਭਾਵੇਂ ਕੁਝ ਸੀ ਪਰ ਸਤਿਗੁਰੂ ਜੀ ਦਾ ਹੁਕਮ ਮੰਨਕੇ ਜਦੋਂ ਬਾਬਾ ਲਾਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਗਏ ਤਾਂ ਉਨ੍ਹਾਂ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦੇਹ ਵਿਚੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੋਇਆ। ਮਨ ਦੇ ਸਾਰੇ ਸ਼ੰਕੇ ਦੂਰ ਹੋ ਗਏ, ਹਿਰਦਾ ਖਿੜ ਗਿਆ ਅਤੇ ਮੂੰਹੋਂ ਆਪ ਮੁਹਾਰੇ ਇਹ ਸ਼ਬਦ ਨਿਕਲ ਗਏ

## ਦੋਨੋ ਭਈਆ ਏਕ ਸਰੂਪ ਕਰ ਭਾਸੇ

ਸਾਧ ਸੰਗਤ ਜੀ, ਤੁਸੀਂ ਆਪ ਹੀ ਸੋਚੋ ਕਿ ਇਕੋ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਰੰਗੂਨ ਵਿਚ ਸੰਤ ਦਰਬਾਰਾ ਸਿੰਘ ਜੀ ਨੂੰ ਲੰਗਰ ਵਿਚ ਮੋਟੇ ਪਰਸਾਦੇ ਅਤੇ ਕਰੜੇ ਦਾਲੇ ਦਾ ਹੁਕਮ ਕਰਨਾ ਅਤੇ ਦੂਜੇ ਪਾਸੇ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਲਾਂਗਰੀਆਂ ਨੂੰ ਮੋਟੇ ਪਰਸਾਦੇ ਅਤੇ ਕਰੜੇ ਦਾਲੇ ਦੇ ਹੁਕਮ ਕਰਨ ਤੋਂ ਇਹ ਸਾਫ ਜ਼ਾਹਰ ਨਹੀਂ ਹੈ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵਿਚ ਵੀ ਸਤਿਗੁਰੂ ਨਾਨਕ ਦੇਵ ਜੀ ਵਾਲੀ ਹੀ ਜੋਤਿ ਸੀ

# ਪਰਤਾਪ ਸਿੰਘ ਵਡੇ ਪਰਤਾਪ ਵਾਲਾ ਹੋਵੇਗਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਹਿਲਾਂ ਦੀ ਗਲ ਹੈ ਕਿ ਇਕ ਦਿਨ ਗੜ੍ਹੀ ਵਾਲੇ ਕਾਨ੍ਹ ਸਿੰਘ ਜੀ ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ; "ਸੱਚੇ ਪਾਤਸ਼ਾਹ ਜੀ, ਤੁਸੀਂ ਆਖਦੇ ਹੋ ਕਿ ਅਸਾਂ ਪ੍ਰਦੇਸ ਜਾਣਾ ਹੈ, ਜੇ ਆਪ ਜੀ ਸੱਚ ਮੁੱਚ ਹੀ ਪ੍ਰਦੇਸ ਚਲੇ ਗਏ ਤਾਂ ਬਾਬਾ ਜੱਸਾ ਸਿੰਘ ਜੀ ਦੀ ਪੋਤ੍ਰਿਆਂ ਵਾਲੀ ਮੰਗ ਕਿਸ ਤਰਾਂ ਪੂਰੀ ਹੋਵੇਗੀ? ਹੇ ਸੱਚੇ ਪਾਤਸ਼ਾਹ ਜੀ, **ਪੁਤੀਂ ਗੰਢੁ ਪਵੈ ਸੰਸਾਰਿ** ਅਨੁਸਾਰ ਜਿੱਥੇ ਪੁਤ੍ਰ ਦੀ ਬਹੁਤ ਲੋੜ ਹੁੰਦੀ ਹੈ ਉੱਥੇ ਪੋਤ੍ਰਾ ਵੇਖਣ ਦੀ ਰੀਝ ਘਟ ਨਹੀਂ ਹੁੰਦੀ। ਬਾਬਾ ਜੀ ਪੋਤ੍ਰਾ ਵੇਖਣ ਦੇ ਬਹੁਤ ਚਾਹਵਾਨ ਹਨ, ਆਪ ਜੀ ਦਾ ਬਚਨ ਵੀ ਹੋ ਗਿਆ ਹੈ ਕਿ ਪੋਤ੍ਰਾ ਤਾਂ ਹੋਵੇਗਾ ਪਰ ਬਾਬਾ ਜੀ ਨੂੰ ਵੇਖਣਾ ਨਸੀਬ ਨਹੀਂ ਹੋਵੇਗਾ। ਸੱਚੇ ਪਾਤਸ਼ਾਹ ਜੀ ਆਪ ਜੀ ਦੇ ਬਚਨ ਅਨੁਸਾਰ ਜੇ ਬਾਬਾ ਜੀ ਆਪ ਨ ਵੇਖ ਸਕਣਗੇ ਤਾਂ ਦੁਨੀਆਂ ਤੇ ਵੇਖ ਸਕੇਗੀ, ਬਾਬਾ ਜੀ ਦਾ ਨਾਮ ਤਾਂ ਅਮਰ ਰਹੇਗਾ, ਪਰ ਹੁਣ ਤਾਂ ਗਲ ਹੀ ਹੋਰ ਜਾਪਦੀ ਹੈ, ਇਕ ਪਾਸੇ ਆਪ ਜੀ ਤਾਂ ਪ੍ਰਦੇਸ ਜਾਣ ਦੀ ਇੱਛਾ ਰਖਦੇ ਹੋ ਅਤੇ ਦੂਜੇ ਪਾਸੇ ਭਾਈ ਬੁਧ ਸਿੰਘ ਜੀ ਦੇ ਮਹਿਲ ਮਾਤਾ ਸਾਹਿਬ ਜੀ ਅਕਸਰ ਬੀਮਾਰ ਰਹਿੰਦੇ ਹਨ, ਬੱਚਾ ਹੋਣ ਦੀ ਕੋਈ ਆਸ ਹੀ ਨਹੀਂ, ਹੁਣ ਆਪ ਜੀ ਹੀ ਦੱਸੋ ਕਿ ਬਾਬਾ ਜੀ ਦੀ ਪੋਤ੍ਰੇ ਵਾਲੀ ਮੰਗ ਕਿਸ ਤਰਾਂ ਪੂਰੀ ਹੋਵੇਗੀ?"

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਨਾ ਭਾਈ ਸੋਚਣ ਦੀ ਲੋੜ ਨਹੀਂ,

## ਪਰਤਾਪ ਸਿੰਘ ਵਡੇ ਪਰਤਾਪ ਵਾਲਾ ਹੋਵੇਗਾ"

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ

## ਰਾਜ ਬਿਨਾਸੀ, ਤਾਮ ਬਿਨਾਸੀ, ਸਾਤਕੁ ਭੀ ਬੇਨਾਸ॥ ਦ੍ਰਿਸਟਮਾਨ ਹੈ ਸਗਲ ਬਿਨਾਸੀ, ਇਕ ਸਾਧ ਬਚਨ ਆਗਾਧ॥

ਇੱਥੇ ਤਾਂ ਇੱਕ ਸਾਧ ਦੇ ਬਚਨ ਬਾਰੇ ਲਿਖਿਆ ਹੈ ਕਿ ਦੁਨੀਆਂ ਭਾਵੇਂ ਤਬਾਹ ਹੋ ਜਾਵੇ ਪਰ ਇਹ ਕਦੇ ਹੋ ਨਹੀਂ ਸਕਦਾ ਕਿ ਸਾਧ ਦਾ ਬਚਨ ਪੂਰਾ ਨ ਹੋਵੇ। ਜਦੋਂ ਇਕ ਸਾਧ ਦਾ ਬਚਨ ਅਵੱਸ਼ ਹੀ ਪੂਰਾ ਹੁੰਦਾ ਹੈ ਤਾਂ ਸਾਧਾਂ ਦੇ ਬਣਾਉਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਬਚਨ ਪੂਰਾ ਕਿਉਂ ਨ ਹੁੰਦਾ?

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਚਲੇ ਜਾਣ ਪਿਛੋਂ ਮਾਤਾ ਸਾਹਿਬ ਕੌਰ ਜੀ ਚੜ੍ਹਾਈ ਕਰ ਗਏ ਸਨ ਅਤੇ ਕੁਝ ਚਿਰ ਪਿਛੋਂ ਬਾਬਾ ਖੁਸ਼ਹਾਲ ਸਿੰਘ ਜੀ ਦੀਆਂ ਦੋ ਸਪੁਤ੍ਰੀਆਂ ਜੀਵਨ ਕੌਰ ਅਤੇ ਫਤਹ ਕੌਰ (ਮਾਤਾ ਜੀਵਨ ਕੌਰ ਜੀ ਅਤੇ ਮਾਤਾ ਫਤਹ ਕੌਰ ਜੀ) ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਬਣਨ ਦਾ ਮਾਨ ਪ੍ਰਾਪਤ ਹੋਇਆ,

ਸੰਮਤ ਬਿਕਰਮੀ ੧੯੪੬ (ਸੰਨ 1890) ਚੇਤ ਵਦੀ ਤੀਜ ਐਤਵਾਰ ਦਾ ਉਹ ਸੁਭਾਗਾ ਦਿਹਾੜਾ ਆਇਆ ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਮਾਤਾ ਜੀਵਨ ਕੌਰ ਜੀ ਦੇ ਗ੍ਰਹਿ ਵਿਖੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਪ੍ਰਾਦੁਰਭਾਵ ਹੋਇਆ। ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦੀ ਖ਼ਬਰ ਸੁਣ ਕੇ ਸਤਿਗੁਰੂ ਹਰੀ ਸਿੰਘ ਜੀ ਬਹੁਤ ਖੁਸ਼ ਹੋਏ ਅਤੇ ਖੁਸ਼ੀ ਵਿਚ ਹੀ ਬਚਨ ਕੀਤਾ :-

## "ਪਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਆਇਆ ਏ, ਘਰ ਦਾ ਮਾਲਕ ਆਇਆ ਏ, ਸਾਥੋਂ ਵਡਾ ਬਲੀ ਆਇਆ ਹੈ। ਬੜੇ ਪ੍ਰਤਾਪ ਵਾਲਾ ਹੋਵੇਗਾ। ਇਸ ਦੀ ਛਤਰ ਛਾਇਆ ਸੰਗਤ ਨੂੰ ਬੜੇ ਸੁਖ ਹੋਣਗੇ"।

ਸਾਧ ਸੰਗਤ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਉਪਰਲੇ ਬਚਨਾਂ ਨੂੰ ਜੇ ਵੀਚਾਰੀਏ ਤਾਂ ਪਤਾ ਲਗ ਜਾਂਦਾ ਹੈ ਕਿ ਇਹ ਸ਼ਬਦ ਜਿੱਥੇ ਸਾਹਿਬਜ਼ਾਦੇ ਦੇ ਆਗਮਨ ਦੀ ਖੁਸ਼ੀ ਪਰਗਟ ਕਰਦੇ ਹਨ ਉਥੇ ਨਾਲ ਹੀ ਇਹ ਸੰਕੇਤ ਵੀ ਕਰਦੇ ਹਨ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਪਿਛੋਂ ਉਨ੍ਹਾਂ ਦੀ ਗੱਦੀ ਦੇ ਮਾਲਕ ਇਹ ਸਾਹਿਬਜ਼ਾਦਾ ਜੀ (ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ) ਹੋਣਗੇ

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਰਗਟ ਹੋਣ ਬਾਰੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਸਾਹਿਬ ਇਕ ਨਿਹੰਗ ਸਿੰਘ, ਕਲਿਆਣ ਸਿੰਘ ਜੀ ਨੂੰ ਸੁਪਨੇ ਵਿਚ ਦਰਸ਼ਨ ਦੇ ਕੇ ਕਿਹਾ ਸੀ ਕਿ, "ਹੁਣ ਮੈਂ ਭੈਣੀ ਸਾਹਿਬ ਗੁਰੂ ਘਰਾਣੇ ਵਿਚ, ਗਿਆਰਾ ਪ੍ਰਤਾਪ, ਫੇਰ ਪਰਗਟ ਕਰਨ ਲਈ ਪ੍ਰਗਟਿਆ ਹਾਂ।"। ਇਹ ਨਿਹੰਗ ਸਿੰਘ ਜੀ ਜਦੋਂ ਸਾਹਿਬਜ਼ਾਦੇ ਜੀ ਦੇ ਦਰਸ਼ਨ ਕਰਨ ਵਾਸਤੇ ਟੁਰਨ ਲਗੇ ਤਾਂ ਇਕ ਹੋਰ ਨਿਹੰਗ ਸਿੰਘ ਕਿਰਪਾਲ ਸਿੰਘ ਵੀ ਅਜ਼ਮਾਇਸ਼ ਕਰਨ ਵਾਸਤੇ ਟੁਰ ਪਿਆ। ਦੁਹਾਂ ਸਿੰਘਾਂ ਨੇ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਗੇ ਸਾਹਿਬਜ਼ਾਦੇ ਦੇ ਦਰਸ਼ਨ ਕਰਵਾਉਣ ਵਾਸਤੇ ਬੇਨਤੀ ਕੀਤੀ। ਜਦੋਂ ਇਨ੍ਹਾਂ ਨੂੰ ਸਾਹਿਬਜ਼ਾਦੇ ਜੀ ਦੇ ਦਰਸ਼ਨ ਕਰਵਾਏ ਗਏ ਤਾਂ ਸਾਹਿਬਜ਼ਾਦੇ ਜੀ ਨੇ ਇਨ੍ਹਾਂ ਨੂੰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਰੂਪ ਵਿਚ ਦਰਸ਼ਨ ਦਿੱਤੇ। ਆਪਣੀ ਮਨੋਕਾਮਨਾ ਪੂਰੀ ਹੋਈ ਵੇਖ ਕੇ ਨਿਹੰਗ ਸਿੰਘ ਬੜੇ ਖੁਸ਼ ਹੋਏ ਅਤੇ ਕਹਿਣ ਲਗੇ

## ਸਫਲ ਸਫਲ ਭਈ ਸਫਲ ਜਾਤ੍ਰਾ

ਗੁਰੁ ਸਮਰਥੁ ਗੁਰੁ ਨਿਰੰਕਾਰੁ
ਗੁਰੁ ਊਚਾ ਅਗਮ ਅਪਾਰੁ
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ

ਰਾਜ ਮਹਿ ਰਾਜੁ





ਜੋਗ ਮਹਿ ਜੋਗੀ



ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ
ਤੂ ਸਾਹਿਬ ਗੁਣੀ ਨਿਧਾਨਾ
ਤੁਮਰੀ ਮਹਿਮਾ ਬਰਨਿ ਨ ਸਾਕਉ
ਤੂੰ ਠਾਕੁਰ ਊਚ ਭਗਵਾਨਾ
(ਪੰਨਾ ੭੩੫

ਆਪ ਜੀ ਦੇ ਬੇਅੰਤ ਗੁਣਾਂ ਵਿਚੋਂ ਇਕ ਗੁਣ ਉਧਾਰਤਾ ਦਾ ਤਿਲ ਮਾਤ੍ਰ ਵਰਨਣ ਕਰਦਾ ਹਾਂ। ਕਈ ਕਈ ਧਨੀਆਂ ਅਥਵਾ ਦਾਨੀ ਪੁਰਖਾਂ ਨੇ ਲੰਗਰ ਲਾਏ ਹੁੰਦੇ ਹਨ ਅਤੇ ਬੋਰਡ ਤੇ ਲਿਖਿਆ ਹੁੰਦਾ ਹੈ ਕਿ ਇਹ ਸਦਾ ਵਰਤ ਲੰਗਰ ਫਲਾਨੇ ਵਕਤ ਤੋਂ ਲੈਕੇ ਫਲਾਨੇ ਤਕ ਖੁਲੇਗਾ। ਜਿੱਥੇ ਵਕਤ ਦੀ ਪਾਬੰਦੀ ਹੋਵੇ ਉਹ ਸਦਾ ਵਰਤ ਕਹਿਲਾਉਣ ਦਾ ਹਕਦਾਰ ਨਹੀਂ। ਸਦਾ ਵਰਤ ਉਹ ਹੀ ਹੋ ਸਕਦਾ ਹੈ ਜਿਥੋਂ ਹਰ ਪ੍ਰਾਣੀ ਨੂੰ ਹਰ ਵਕਤ ਭੋਜਨ ਮਿਲ ਸਕੇ। ਇਹ ਮਹਾਨਤਾ ਤਾਂ ਸਿਰਫ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸ੍ਰੀ ਭੈਣੀ ਸਾਹਿਬ ਵਿਚ ਚਲਾਏ ਹੋਏ ਲੰਗਰ ਨੂੰ ਪ੍ਰਾਪਤ ਹੈ। ਇਸ ਲੰਗਰ ਦਾ ਮੁੱਢ ਭਾਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬੱਧਾ, ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਵੀ ਅਤਿ ਕਠਨਾਈਆਂ ਵਿਚ ਵੀ ਜਾਰੀ ਰੱਖਿਆ ਪਰ ਜਿਹੜੀ ਮਹਾਨਤਾ ਇਸ ਲੰਗਰ ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਪ੍ਰਾਪਤ ਹੋਈ ਹੈ ਉਹ ਬੇਮਸਾਲ ਹੈ ਇੱਥੇ ਹਰ ਪ੍ਰਾਣੀ ਨੂੰ ਭਾਵੇਂ ਉਹ ਕਿਸੇ ਜਾਤ ਦਾ ਹੋਵੇ ਭਾਵੇਂ ਉਹ ਕਿਸੇ ਪਾਰਟੀ ਦਾ ਹੋਵੇ, ਹਰ ਵਕਤ ਭਾਵੇਂ ਦੁਪਹਿਰ ਭਾਵੇਂ ਅੱਧੀ ਰਾਤ ਹੋਵੇ ਪਰਸ਼ਾਦਾ ਰਜਵਾਂ ਮਿਲਦਾ ਹੈ। ਕਾਲ ਹੋਵੇ ਜਾਂ ਅੰਨ ਦੀ ਮਹਿੰਗਾਈ ਹੋਵੇ, ਫਸਲਾਂ ਬਰਸਾਤ ਨਾਲ ਜਾਂ ਹੜ੍ਹ ਨਾਲ ਤਬਾਹ ਹੋ ਗਈਆਂ ਹੋਣ, ਜਾਂ ਸ਼ਰਨਾਰਥੀਆਂ ਦੀ ਅਣਗਿਣਤੀ ਹੋਵੇ, ਦਾਲ ਪਰਸ਼ਾਦਾ ਸਭ ਨੂੰ ਰਜਵਾਂ ਮੁਫਤ ਮਿਲਦਾ ਹੈ। ਪਾਕਿਸਤਾਨ ਬਣਨ ਸਮੇਂ ਤਾਂ ਹਜ਼ਾਰਾਂ ਹੀ ਸ਼ਰਨਾਰਥੀਆਂ ਨੇ ਇਸ ਲੰਗਰ ਦੀ ਸ਼ਰਨ ਲਈ ਸੀ। ਸਤਿਗੁਰੂ ਜੀ ਨੇ ਇਸ ਲੰਗਰ ਤੋਂ ਬਿਨਾਂ ਇਕ ਹੋਰ ਸਦਾ ਵਰਤ ਸ੍ਰੀ ਜੀਵਨ ਨਗਰ ਵੀ ਖੋਲ੍ਹਿਆ ਸੀ

ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ

ਮਾਨਸਿਕ ਸ਼ਾਂਤੀ ਵਾਸਤੇ ਅਤੇ ਜੀਵਾਂ ਨੂੰ ਅਕਾਲ ਪੁਰਖ ਨਾਲ ਮੇਲਣ ਵਾਸਤੇ ਸ੍ਰੀ ਸਤਿਗੁਰੂ ਜੀ ਨੇ ਨਾਮ ਬਾਣੀ ਦਾ ਵੀ ਲੰਗਰ ਲਾਇਆ ਹੋਇਆ ਸੀ, ਭਜਨ ਦੀਆਂ ਦੋ ਵਰਨੀਆਂ (ਨਿਰੰਤਰ ਨਾਮ ਸਿਮਰਨ) ਇਕ ਸ੍ਰੀ ਭੈਣੀ ਸਾਹਿਬ ਬਿਕ੍ਰਮੀ ਸੰਮਤ ੧੯੯੦ (ਸੰਨ 1933) ਵਿਚ ਅਤੇ ਇਕ ਸ੍ਰੀ ਜੀਵਨ ਨਗਰ ਬਿਕਰਮੀ ਸੰਮਤ ੨੦੦੪ (ਸੰਨ 1947) ਵਿਚ ਸ਼ੁਰੂ ਕੀਤੀਆਂ। ਇਨ੍ਹਾਂ ਵਰਨੀਆਂ ਤੋਂ ਬਿਨਾਂ ਕਈ ਜਪ ਪ੍ਰਯੋਗ ਕਰਦੇ ਰਹਿੰਦੇ ਕਿਸੇ ਸਾਲ ਨਾਮ ਸਿਮਰਨ ਦਾ ਪ੍ਰਯੋਗ ਕਰਦੇ, ਕਿਸੇ ਸਾਲ ਭਗਉਤੀ ਦੀ ਮਾਲਾਂ ਦਾ

ਕਿਸੇ ਸਾਲ ਚੌਪਈ ਦੇ ਪਾਠਾਂ ਦਾ, ਕਿਸੇ ਸਾਲ ਚੰਡੀ ਦੀ ਵਾਰ ਦੇ ਪਾਠਾਂ ਅਤੇ ਕਿਸੇ ਸਾਲ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠਾਂ ਦਾ।

ਪ੍ਰਯੋਗਾਂ ਤੋਂ ਬਿਨਾਂ ਵੀ ਕਈ ਲਖ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸਾਧਾਰਨ ਪਾਠ ਕਰਵਾਏ। ਆਪ ਜੀ ਨੇ ਸਭ ਤੋਂ ਪਹਿਲੀ ਵਾਰ 1 ਜੇਠ ਸੰਮਤ 1997 (ਸੰਨ 1940) ਨੂੰ ਹਰ ਨਰ-ਨਾਰੀ ਨੂੰ ਘਟ ਤੋਂ ਘਟ ਇਕ ਘੰਟਾ ਰੋਜ਼ ਨਾਮ ਸਿਮਰਨ ਦਾ ਹੁਕਮ ਕੀਤਾ। ਆਪ ਜੀ ਕਹਿਆ ਕਰਦੇ ਸਨ ਕਿ ਇਹ ਇਕ ਘੰਟੇ ਦਾ ਸਿਮਰਨ ਕਰਨਾ ਮੇਰੇ ਵਲੋਂ ਸਦਾ ਸੰਗ ਰਖਣ ਵਾਲੀ ਚੀਜ਼ ਹੈ ਜੋ ਇਸ ਨੂੰ ਨਿਬਾਹੇਗਾ, ਮੈਂ ਉਸ-ਦਾ ਸਦਾ ਜਾਮਨ ਹਾਂ।

ਇਹ ਜੋ ਘਰ ਘਰ ਨਾਮ ਜਪਿਆ ਜਾਂਦਾ ਹੈ ਅਤੇ ਬਾਣੀ ਪੜ੍ਹੀ ਜਾਂਦੀ ਹੈ ਇਹ ਸਭ ਆਪ ਜੀ ਦੀ ਹੀ ਕਿਰਪਾ ਹੈ। ਇਸੇ ਲਈ ਕਹਿਆ ਜਾਂਦਾ ਹੈ:-

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਜਿਨਾਂ ਕਲਿਜੁਗ ਵਿਚ ਸੁਰ ਸੋਧ ਅਤੇ ਨਾਮ ਬਾਣੀ ਦਾ ਪਰਵਾਹ ਦਿਤਾ ਚਲਾਇ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਅੰਗਰੇਜ਼ੀ ਸਰਕਾਰ ਨਾਲ ਸਾਰੀ ਉਮਰ ਨਾ ਮਿਲਵਰਤਨ ਜਾਰੀ ਰਖਿਆ ਅਤੇ ਆਜ਼ਾਦੀ ਵਾਸਤੇ ਲੜੀ ਜਾ ਰਹੀ ਲੜਾਈ ਵਿਚ ਕਾਂਗਰਸ ਦਾ ਪੂਰਾ ਸਾਥ ਦਿੱਤਾ। ਦੇਸ਼ ਸੁਤੰਤ੍ਰ ਹੋਣ ਉਪ੍ਰੰਤ ਦੇਸ਼ ਦੀ ਖੁਸ਼ਹਾਲੀ ਲਈ ਸਭ ਤੋਂ ਸ੍ਰੇਸ਼ਟ ਕੰਮ ਆਪ ਜੀ ਨੇ ਹੀ ਕੀਤਾ। ਜ਼ਿਲਾ ਸਿਰਸਾ ਦੀ ਕਈ ਸੌ ਮੁਰੱਬੇ ਬੰਜਰ ਅਥਵਾ ਬੇਆਬਾਦ ਧਰਤੀ ਨੂੰ ਅਪਣੇ ਸਿੱਖਾਂ ਰਾਹੀਂ, ਸਵਰਗਨੁਮਾ ਧਰਤੀ ਬਣਾ ਦਿੱਤਾ।

ਮਿਲਾਪ ਦੇ ਆਪ ਜੀ ਇੰਨੇ ਚਾਹਵਾਨ ਸਨ ਕਿ ਗੁਰੂ ਦੇ ਖਜ਼ਾਨੇ ਵਿਚੋਂ ਖਰਚ ਕਰਕੇ ਵਡੀਆਂ ਵਡੀਆਂ ਕਾਨਫਰੰਸਾਂ ਕੀਤੀਆਂ ਜਿਵੇਂ ਕਿ "ਹਿੰਦੂ-ਸਿੱਖ ਮਿਲਾਪ ਕਾਨਫਰੰਸ" ਅਤੇ "ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ"।

ਗਊ-ਹੱਤਿਆ ਵਿਰੁਧ ਜਾਂ ਗਊ ਰਖਿਆ ਹਿਤ ਜੋ ਵੀ ਅੰਦੋਲਨ ਉਠਿਆ ਉਸ ਦਾ ਸਾਥ ਦਿੱਤਾ।

ਆਪ ਜੀ ਨੇ ਅਪਣੇ ਸਿੱਖਾਂ ਨੂੰ ਪਾਖੰਡ ਅਤੇ ਫਜ਼ੂਲ ਰਸਮਾਂ ਕਰਨ ਤੋਂ ਰੋਕਿਆ, ਜੰਞਾਂ ਦੇ ਖਰਚ ਅਤੇ ਹੋਰ ਕਈ ਫਜ਼ੂਲ ਖਰਚਾਂ ਤੋਂ ਬਚਣ ਲਈ ਆਪ ਜੀ ਨੇ ਅਨੰਦ ਕਾਰਜ ਸਾਧ ਸੰਗਤ ਦੇ ਮੇਲਿਆਂ ਵਿਚ ਕਰਨੇ ਸ਼ੁਰੂ ਕਰ ਦਿੱਤੇ।

ਸਿੱਖਾਂ ਵਿਚ ਸੰਗੀਤਕ ਰੁਚੀ ਵਧਾਉਣ ਲਈ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਇਕ ਸੰਗੀਤ ਵਿਦਿਆਲਾ ਖੋਲਿਆ ਅਤੇ ਕਈ ਸੰਗੀਤ ਸਮੇਲਨ ਕਰਵਾਏ।

ਆਪ ਜੀ ਫਰਾਖਦਿਲ ਇੰਨੇ ਸਨ ਕਿ ਕੋਈ ਵੀ ਸਵਾਲੀ ਚਾਹੇ ਉਹ ਕਿਸੇ ਧਰਮ ਵਾਲਾ ਹੋਵੇ ਜਾਂ ਕਿਸੇ ਪਾਰਟੀ ਨਾਲ ਸੰਬੰਧ ਰਖਣ ਵਾਲਾ ਹੋਵੇ, ਉਸ ਦੀ ਮੁਨਾਸਬ ਸਹਾਇਤਾ ਜ਼ਰੂਰ ਕਰਦੇ

# ਮਹਾਂ ਨੂਰ ਸਰਬ ਸ਼ਕਤੀ ਮਾਨ ਅਕਾਲ ਪੁਰਖ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਨੇ ਜਦੋਂ ਸਚ ਖੰਡ ਜਾਣਾ ਚਾਹਿਆ ਤਾਂ ਕੁਝ ਚਿਰ ਪਹਿਲਾਂ ਹੀ ਆਪਣੇ ਉੱਤ੍ਰਾਧਿਕਾਰੀ ਬਾਰੇ ਸਾਧ ਸੰਗਤ ਨੂੰ ਦੱਸਣਾ ਸ਼ੁਰੂ ਕਰ ਦਿੱਤਾ ਜਿਵੇਂ ਕਿ ਸੰਤ ਪ੍ਰੀਤਮ ਸਿੰਘ ਜੀ ਕਵੀ ਲਿਖਦੇ ਹਨ "ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ੨੭ ਵੈਸਾਖ ਸੰਮਤ ੨੦੧੬ (8 ਮਈ ਸੰਨ 1959) ਨੂੰ ਸ੍ਰੀ ਜੀਵਨ ਨਗਰ, ਸੁਕੇਂਦਰੀ ਨਾਲੇ ਨੂੰ ਸਾਫ ਕਰਦੇ ੧੫-੨੦ ਸਿੱਖਾਂ ਨੂੰ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਅਤੇ ਫੁਰਮਾਇਆ :-

"ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ ਜਾਂ ਕਦੋਂ ਨ ਆਵਾਂ, ਹੁਣ ਤੋਂ ਏਥੇ ਵੱਡੇ ਕਾਕੇ ਨੇ ਰਹਿਣਾ ਹੈ, ਜਿਸ ਦੀ ਉਸ ਨਾਲ ਬਣਦੀ ਹੈ ਉਹ ਰਹੇ, ਜਾਂ ਜਿਸ ਨੇ ਬਣਾ ਕੇ ਰਖਣੀ ਹੈ, ਜੋ ਉਹਦੇ ਆਖੇ ਨਹੀਂ ਲਗ ਸਕਣ ਉਹ ਬੇਸ਼ਕ ਬਿਸਤਰਾ ਗੋਲ ਕਰ ਲਏ। ਸਾਡੀ ਉਸ ਤੇ ਖੁਸ਼ੀ ਹੀ ਹੋਵੇਗੀ। ਹੁਣ ਸਾਰੇ ਅਖ਼ਤਿਆਰ ਵੱਡੇ ਕਾਕੇ ਹੀ ਪਾਸ ਹੋਣੇ ਹਨ

ਇਸੇ ਤਰ੍ਹਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਾਰ ਵਿਚ ਬੈਠਿਆਂ, ਸ੍ਰ: ਕੇਹਰ ਸਿੰਘ ਜੀ ਮਾਨ ਨੇ ਅਰਜ਼ ਕੀਤੀ ਕਿ, "ਹੇ ਸੱਚੇ ਪਾਤਸ਼ਾਹ ਜੀ, ਆਪ ਜੀ ਦੀ ਦੇਹ ਵਲੋਂ ਚਿੰਤਾ ਹੁੰਦੀ ਹੈ। ਪੰਥ ਨੂੰ ਅਜੇ ਆਪ ਜੀ ਦੀ ਬਹੁਤ ਲੋੜ ਹੈ," ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ :—

"ਮੈਨੂੰ ਕੋਈ ਚਿੰਤਾ ਨਹੀਂ

ਕਿਉਂਕਿ

ਵੱਡਾ ਕਾਕਾ ਪੰਥ ਦੀ ਸੰਭਾਲ ਜੋਗ ਸਮਰੱਥ ਹੈ।"

ਸ੍ਰੀ ਭੈਣੀ ਸਾਹਿਬ, ਜਦੋਂ ਆਪ ਜੀ ਦਾ ਸਰੀਰ ਬਹੁਤ ਢਿਲਾ ਸੀ ਅਤੇ ਮੰਜੇ ਉਤੇ ਮਹਾਰਾਜ ਬੀਰ ਸਿੰਘ ਜੀ ਨਾਲ ਢਾਸਨਾ ਲਾਈ ਬੈਠੇ ਸਨ, ਆਪ ਜੀ ਨੇ ਵੱਡੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਨੂੰ ਬੁਲਵਾਇਆ ਅਤੇ ਉਨ੍ਹਾਂ ਨੂੰ ਕੋਲ ਪਈ ਹੋਈ ਚੌਂਕੀ ਉਤੇ ਬਹਾ ਕੇ ਹੁਕਮ ਕੀਤਾ।

ਕਾਕਾ, ਤੁਸਾਂ ਪਾਠ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ
ਨਮਿੱਤ ਸਰੰਤੇ, ਜ਼ਰੂਰ ਸਿਰੇ ਚਾੜ੍ਹਨੇ, ਭਾਵੇਂ ਕੋਠਿਆਂ ਦੀਆਂ
ਕੜੀਆਂ ਵੀ ਵਿਕ ਜਾਣ। ਗਊ, ਮੱਝ, ਘੋੜੇ ਪੁੱਜਦੇ ਰੱਖਣੇ ਤੇ
ਵੱਡਾ ਤਾਰਾ ਹੌਸਲਾ [illegible] ਕੇ ਰਹਿਣਾ ਤੁਹਾਡੇ ਤੇ ਘੜੇ ਭਾਰ ਹਨ"



ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸ੍ਰੀਰਕ ਵਿਛੋੜੇ ਦਾ ਗਮ ਕੁਦਰਤੀ ਤੌਰ ਤੇ ਹੋਣਾ ਹੀ ਸੀ ਪਰ ਫਿਰ ਵੀ ਸ਼ੁਕਰ ਹੈ ਕਿ ਸਤਿਗੁਰੂ ਜੀ, ਆਪਣੇ ਪਰਉਪਕਾਰੀ ਸੁਭਾਓ ਅਨੁਸਾਰ ਜਾਂਦਿਆਂ ਜਾਂਦਿਆਂ ਵੀ ਸਾਡੇ ਤੇ ਉਪਕਾਰ ਕਰਕੇ ਮਾਸਟਰ ਅਜੀਤ ਸਿੰਘ ਜੀ ਚੀਮਾ ਦੀ ਕਲਮ ਰਾਹੀਂ ਇਹ ਸੰਦੇਸ਼ ਦੇ ਗਏ ਸਨ :-

ਏਸ ਦੇਹ ਨੇ ਤੁਸਾਂ ਨੂੰ ਲਭਣਾ ਨਹੀਂ,
ਤੜਪ ਤੜਪ ਨਾ ਜਾਨ ਗੁਆ ਲੈਣਾ।
ਜਿਨੂੰ ਮੇਰੇ ਦੀਦਾਰ ਦੀ ਲੋੜ ਹੋਵੇ,
"ਚੀਮੇ" ਦਰਸ **ਜਗਜੀਤ** ਦਾ ਪਾ ਲੈਣਾ।

ਏਧਰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸ੍ਰੀਰ ਛਡਣ ਦੀ ਦੇਰ ਸੀ ਕਿ ਉਨ੍ਹਾਂ ਵਿਚ ਜਗਮਗਾਉਣ ਵਾਲੀ ਨੂਰੀ ਜੋਤ ਤਤਛਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ੍ਰੀਰ ਵਿਚ ਪ੍ਰਵੇਸ਼ ਕਰ ਗਈ

## ਨੂਰੀ ਜੋਤ

ਜਿਵੇਂ ਬਲਿ ਬਾਵਨ ਓ ਰਾਮ ਕ੍ਰਿਸ਼ਨ ਵਾਲੀ ਜੋਤ,
ਗੁਰੂ ਨਾਨਕ ਨਿਰੰਕਾਰੀ ਚ ਸਮਾਈ ਆਨ।

ਨਾਨਕ ਤੋਂ ਅੰਗਦ, ਅਮਰ, ਰਾਮ ਦਾਸ, ਆਦਿ,
ਗੁਰੂ ਸਾਹਿਬਾਂ ਵਿਚ ਉਹੋ ਜੋਤ ਰੁਸ਼ਨਾਈ ਆਨ।

ਫਿਰ ਦਸਮੇਸ਼, ਗੁਰੂ ਬਾਲਕ ਚੋਂ ਪ੍ਰਵੇਸ਼ ਕਰਿ,
ਜੋਤ ਗੁਰੂ ਰਾਮ ਸਿੰਘ ਵਿਚ ਦਰਸਾਈ ਆਨ।

ਤਿਵੇਂ ਹਰੀ ਗੁਰੂ ਪਰਤਾਪ ਵਾਲੀ ਜੋਤ ਨੂਰੀ,
ਗੁਰੂ ਜਗਜੀਤ ਵਿਚ ਉਹੋ ਪ੍ਰਗਟਾਈ ਆਨ।

(ਸੰਤ ਆਤਮਾ ਸਿੰਘ ਜੀ ਸਮਸ਼ੇਰਪੁਰੀ)

NO. 20

ਅਸੀਂ ਨਾਮਧਾਰੀ ਤਾਂ ਸਮਝਦੇ ਹਾਂ ਕਿ ਸਤਿਗੁਰੂ ਜੀ ਸਿਰਫ ਨਾਮਧਾਰੀਆਂ ਦੇ ਹਨ ਪਰ ਸਤਿਗੁਰ ਜੀ ਦੇ ਭੋਗ ਤੇ ਪਹੁੰਚਣ ਵਾਲੀ ਅਣਗਿਣਤ ਸੰਗਤ ਤੋ ਪਤਾ ਲਗਦਾ ਸੀ ਕਿ ਇਹ ਤਾਂ ਇਕ ਭੁਲੇਖਾ ਹੈ, ਕਿਉਂ ਜੋ

## ਸਜਣੁ ਮੈਡਾ ਚਾਈਆ ਹਭ ਕਹੀਦਾ ਮਿਤੁ ।
## ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ।

ਭੋਗ ਤੇ ਕਈ ਧਰਮਾਂ ਦੇ ਲੋਕ ਪੁਜੇ ਹੋਏ ਸਨ । ਧਾਰਮਕ ਆਗੂਆਂ ਤੋਂ ਬਿਨਾਂ ਰਾਜਸੀ ਲੀਡਰ, ਸਮਾਜਕ ਲੀਡਰ, ਅਖਬਾਰਾਂ ਦੇ ਪ੍ਰਤਿਨਿਧ, ਰਾਜੇ, ਪੰਜਾਬ ਸਰਕਾਰ ਦੇ ਵਜ਼ੀਰ, ਕੇਂਦਰੀ ਵਜੀਰ, ਵਡੇ ਵਡੇ ਸਰਕਾਰੀ ਅਫਸਰ ਅਤੇ ਹੋਰ ਅਣਗਿਣਤ ਉਚ ਵਿਅਕਤਣੀਆਂ ਆਈਆਂ ਸਨ । ਇਨ੍ਹਾਂ ਆਈਆਂ ਹੋਈਆਂ ਵਿਅਕਤਣੀਆਂ ਵਿਚੋ ਕੁਝ ਕੁ ਨਾਮ ਇਹ ਹਨ :-

ਪਟਿਆਲੇ ਦੇ ਮਹਾਰਾਜਾ ਯਾਦਵਿੰਦਰ ਸਿੰਘ ਜੀ
ਅਕਾਲੀ ਨੇਤਾ ਮਾਸਟਰ ਤਾਰਾ ਸਿੰਘ ਜੀ
ਗਿਆਨੀ ਕਰਤਾਰ ਸਿੰਘ ਜੀ (ਪੰਜਾਬ ਮੰਤ੍ਰੀ ਮੰਡਲ ਦੇ ਵਜ਼ੀਰ)
ਸ੍ਰ: ਅਮਰ ਸਿੰਘ ਦੁਸਾਂਝ ਜੀ (ਪ੍ਰਤਿਨਿਧ ਸ਼੍ਰੋਮਣੀ ਕਮੇਟੀ)
ਸ੍ਰ: ਸਵਰਨ ਸਿੰਘ ਜੀ (ਕੇਂਦਰੀ ਮੰਤ੍ਰੀ)
ਗਿਆਨੀ ਜ਼ੈਲ ਸਿੰਘ ਜੀ
ਗਿਆਨੀ ਗੁਰਮੁਖ ਸਿੰਘ ਮੁਸਾਫਰ ਜੀ (ਪੰਜਾਬ ਕਾਂਗ੍ਰਸ ਦੇ ਮੁਖੀ)
ਸ੍ਰ: ਗਿਆਨ ਸਿੰਘ ਰਾੜੇਵਾਲੇ ਜੀ (ਤੁਕੀਜਾਤ ਮੰਤ੍ਰੀ ਪੰਜਾਬ)
ਸਤਿਕਾਰ ਯੋਗ ਮਹਾਰਾਜ ਚਰਨ ਸਿੰਘ ਜੀ
ਰਾਧਾ ਸੁਆਮੀ ਮਹਾਰਾਜ ਕ੍ਰਿਪਾਲ ਸਿੰਘ ਜੀ
ਮਹੰਤ ਹਾਕਮ ਸਿੰਘ ਜੀ ਨਿਰਮਲੇ
ਪੰਡਿਤ ਯਗ ਦੱਤ ਸ਼ਰਮਾ ਜੀ
ਕਾਮਰੇਡ ਹਰਿਕ੍ਰਿਸ਼ਨ ਸਿੰਘ ਜੀ
ਲਾਲਾ ਹਰਦੇਵ ਸਹਾਇ ਜੀ
ਹਿੰਦ ਸਮਾਚਾਰ ਦੇ ਐਡੀਟਰ ਲਾਲਾ ਜਗਤ ਨਰੈਣ ਜੀ
ਸੇਠ ਦਿਆਲ ਸਿੰਘ ਜੀ (ਸੂਬਾ ਬੈਂਕੋਕ)
ਸ੍ਰ: ਦਰਬਾਰਾ ਸਿੰਘ ਜੀ
ਲੋਕ ਸਭਾ ਦਿਲੀ ਵਲੋਂ ਸੇਠ ਗੋਬਿੰਦ ਦਾਸ ਜੀ

ਸਭ ਬੁਲਾਰਿਆਂ ਨੇ ਅਪਣੇ ਅਪਣੇ ਢੰਗ ਨਾਲ ਜਿੱਥੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਅਣਗਿਣਤ ਉਪਕਾਰਾਂ ਦੀ ਪ੍ਰਸ਼ੰਸਾ ਕੀਤੀ ਉੱਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਬੇਨਤੀ ਕੀਤੀ ਕਿ ਆਪ ਜੀ ਵੀ ਅਪਣੇ ਪਿਤਾ ਸਤਿਗੁਰੂ ਜੀ ਵਾਂਗ ਅਗੇ ਲਗ ਕੇ ਦੇਸ਼ ਅਤੇ ਕੌਮ ਦੀ ਸੇਵਾ ਕਰਦੇ ਰਹਿਣਾ ।

ਪਹਿਲਾਂ ਅੰਗਰੇਜ਼ੀ ਸਰਕਾਰ ਅਤੇ ਭਾਰਤ ਸੁਤੰਤ੍ਰ ਹੋਣ ਪਿਛੋਂ ਭਾਰਤੀ ਸਰਕਾਰ ਆਪ ਜੀ ਦਾ ਜੱਸ ਨ ਸਹਾਰਦਿਆਂ ਹੋਇਆਂ ਆਪ ਜੀ ਨੂੰ ਨਾਜਾਇਜ਼ ਤੰਗ ਕਰਦੀਆਂ ਰਹੀਆਂ। ਜਦੋਂ ਸਰਸਾ ਦੇ ਕੋਲ ਖਰੀਦੀ ਹੋਈ ਜ਼ਮੀਨ ਦੀ ਵੰਡ ਹੋਈ ਤਾਂ ਕਈ ਸੁਆਰਥੀ ਸੰਤੁਸ਼ਟ ਨ ਹੋਏ। ਉਨ੍ਹਾਂ ਰਾਜ ਨੀਤਕ ਆਗੂਆਂ [illegible]ਤੇ ਮੁਕੱਦਮੇ ਕਰ ਦਿੱਤੇ। ਇਕ ਮੁਕੱਦਮੇ ਦੀ ਸੁਣਵਾਈ ਵਾਸਤੇ ੨੪ ਅਗਸਤ ਸੰਨ ੧੯੫੯ (24-8-1959) ਨੂੰ ਕਚਹਿਰੀ ਜਾਣ ਵਾਸਤੇ ਆਪ ਜੀ ਨੂੰ ਸੰਮਨ ਆ ਚੁਕੇ ਸਨ। ਆਪ ਜੀ ਇਨ੍ਹਾਂ ਕਚਹਿਰੀਆਂ ਵਿਚ ਜਿੱਥੇ ਝੂਠ ਅਤੇ ਰਿਸ਼ਵਤ ਖੋਰੀ ਚਲਦੀ ਹੋਵੇ, ਜਿੱਥੇ ਧੜੇ ਬਾਜ਼ੀ ਜਾਂ ਪਾਰਟੀ ਬਾਜ਼ੀ ਚਲਦੀ ਹੋਵੇ, ਜਾਣਾ ਪਸੰਦ ਨਹੀਂ ਸਨ ਕਰਦੇ। ਆਪ ਜੀ ਅਪਣੇ ਪ੍ਰਣ ਖਾਤਰ, ਅਪਣੀ ਇੱਛਾ ਅਨੁਸਾਰ ਕਚਹਿਰੀ ਦੀ ਤਾਰੀਖ ਦੇ ਆਉਣ ਤੋਂ ਪਹਿਲਾਂ ਹੀ ੨੧-੨੨ ਅਗਸਤ ਸੰਨ ੧੯੫੯ (੫-੬ ਭਾਦਰੋਂ ਸੰਮਤ ੨੦੧੬) ਦੀ ਵਿਚਲੀ ਰਾਤ ਦੇ ਤਕਰੀਬਨ ੧੨ ਵਜੇ ਜੋਤੀ ਜੋਤ ਸਮਾ ਗਏ

੨੨ ਅਗਸਤ ਨੂੰ ਸਤਿਗੁਰੂ ਜੀ ਦੇ ਸੱਚ ਖੰਡ ਪਧਾਰ ਜਾਣ ਦੀ ਖ਼ਬਰ ਨੇ ਆਪ ਜੀ ਦੇ ਸਿੱਖਾਂ ਅਥਵਾ ਆਪ ਜੀ ਦੇ ਪ੍ਰੇਮੀਆਂ ਦੇ ਘਰਾਂ ਵਿਚ ਸੋਗ ਸਫ਼ਾਂ ਵਿਛਾ ਦਿੱਤੀਆਂ

ਦਿਲ ਰੋਂਦਾ ਤੇ ਅੱਖਾਂ ਰੋਵਨ, ਹੰਝੂ ਰੋ ਰੋ ਵਗਦੇ।
ਪਿਆਰ ਰੋਵੇ ਤੇ ਯਾਦਾਂ ਚਿਲਕਣ, ਜਿਉਂ ਮੀਹਿਆਰੇ ਅੱਗਦੇ।
ਗਗਨ, ਪਤਾਲ, ਪਸ਼ੂ ਕੀ ਪੰਛੀ, ਡੁਲ੍ਹ ਡੁਲ੍ਹ ਪੈਂਦੇ ਮਾਰੇ।
ਕਿਧਰ ਗਿਓਂ ਪੀਆ ਰੋਂਦਿਆਂ ਛੱਡ ਕੇ ਨੈਣ ਫਿਰਨ ਪਏ ਲਭਦੇ।

(ਸੰਤ ਬਲਬੀਰ ਸਿੰਘ ਜੀ ਛਿਲੋਂ)

ਪਿਆਰਾ ਪਿਆਰਾ ਮੁਖੜਾ, ਭੁਲਾਂਦਾ ਸੀ ਜੋ ਦੁਖੜਾ,
ਕਿੱਥੇ ਗਿਆ, ਕਿਵੇਂ ਟੋਲਾਂ, ਕਿਨੂੰ ਕਹਾਂ ਦੱਸੇ ਕੋਈ।
ਨੈਣੀ ਨੈਣ ਪਾ ਕੇ, ਸਦਾ ਰੋਮ ਰੋਮ ਰਸ ਦਿੰਦਾ,
ਜ਼ਰਾ ਮੁਸਕਾਂਦਾ ਤਾਂ ਜਹਾਨ ਜੇਹਾ ਵੱਸੇ ਕੋਈ।

ਕੀਤਾ ਨ ਦੀਦਾਰ ਰੱਜ, ਲਿਆ ਨ ਪਿਆਰ ਰੱਜ,
ਓਸ ਦੀਆਂ ਯਾਦਾਂ ਵਾਲੀ ਸਾਂਗ ਅੱਜ ਧੱਸੇ ਕੋਈ।
ਪਾ ਲਿਆ ਛੁਰੇਵਾਂ ਗਲ, ਮੰਨੀ ਮੇਰੇ ਪ੍ਰੀਤਮ ਨਾ
ਤੁਰ ਗਿਆ ਮਲੱਕੜੇ, ਤੇ ਕਿਵੇਂ ਅਜ ਹੱਸੇ ਕੋਈ।

(ਸੰਤ ਪ੍ਰੀਤਮ ਸਿੰਘ ਜੀ ਕਵੀ)

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸੱਚ ਖੰਡ ਪਧਾਰ ਜਾਣ ਦੀ ਖਬਰ ਸੁਣ ਕੇ ਜਿੱਥੇ ਨਾਮਧਾਰੀ ਸਿੱਖਾਂ ਨੂੰ ਬਹੁਤ ਦੁਖ ਹੋਇਆ, ਉੱਥੇ ਦੇਸ਼ ਬਦੇਸ਼ ਦੇ ਹੋਰ ਪ੍ਰੇਮੀਆਂ ਨੇ ਵੀ ਸਤਿਗੁਰੂ ਜੀ ਦੇ ਮਹਾਨ ਗੁਣਾਂ ਨੂੰ ਯਾਦ ਕਰਕੇ ਦੁਖ ਮਨਾਇਆ। ਸਤਿਗੁਰੂ ਜੀ ਦੀ ਦੇਹ ਦਾ ਸਸਕਾਰ, ਚੰਦਨ ਅਤੇ ਬੇਰੀ ਦੀਆਂ ਲੱਕੜਾਂ ਦੀ ਚਿਖਾ ਬਣਾ ਕੇ ਅਤੇ ਉਪਰ ਹਵਨ ਦੀ ਸਮੱਗ੍ਰੀ, ਘਿਉ, ਬਦਾਮ ਮੇਵੇ ਛੁਹਾਰੇ ਆਦਿ ਪਾ ਕੇ ੨੨ ਅਗਸਤ (੬ ਭਾਦਰੋਂ) ਸ਼ਾਮ ਦੇ ਛੇ ਵਜੇ ਕੀਤਾ ਗਿਆ। ਇੱਥੇ ਸਸਕਾਰ ਹੁੰਦੇ ਪਾਸ ਹੀ ਮਹਾਰਾਜ ਬੀਰ ਸਿੰਘ ਜੀ ਨੇ ਅਪਣੀ ਰੁਮਾਲੀ, ਆਸਣ ਦੀ ਤਰ੍ਹਾਂ ਵਿਛਾ ਦਿੱਤੀ ਅਤੇ ਮਹਾਰਾਜ ਜਗਜੀਤ ਸਿੰਘ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਅਰਜ਼ ਕਰ ਉਪਰ ਬੈਠਾਇਆ ਅਤੇ ਦੋਵੇਂ ਹੱਥ ਜੋੜ ਸਭ ਤੋਂ ਪਹਿਲਾਂ ਆਪ ਮੱਥਾ ਟੇਕਿਆ। ਇੱਥੇ ਹੀ ਸੰਤ ਇੰਦ੍ਰ ਸਿੰਘ ਜੀ ਚਕਰਵਰਤੀ ਨੇ ਖੜੇ ਹੋ ਕੇ ਐਲਾਨ ਕੀਤਾ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਉਨ੍ਹਾਂ ਦੇ ਉੱਤਾਧਿਕਾਰੀ, ਉਨ੍ਹਾਂ ਦੇ ਵਡੇ ਸਾਹਿਬਜ਼ਾਦੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੋਣਗੇ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ ਪਾਠਾਂ ਦੇ ਭੋਗ ੨੫ ਭਾਦਰੋਂ ਸੰਮਤ ੨੦੧੬ (10 ਸਤੰਬਰ ਸੰਨ 1959) ਨੂੰ ਪਾਏ ਗਏ ਅਤੇ ਇਸ ਦੇ ਪਿਛੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਸਤਾਰ ਬੰਦੀ ਸਮਾਗਮ ਹੋਇਆ। ਦਸਤਾਰਾਂ ਤਾਂ ਅਨੇਕ ਹੀ, ਸੰਸਥਾਵਾਂ ਦੇ ਮੁਖੀਆਂ ਵਲੋਂ, ਪੰਚਾਇਤਾਂ ਦੇ ਮੁਖੀਆਂ ਵਲੋਂ, ਪ੍ਰਤਿਸ਼ਟ ਅਤੇ ਉਚੇਚੀਆਂ ਵਿਅਕਤੀਆਂ ਵਲੋਂ ਆਈਆਂ ਸਨ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੁਚੇ ਪੰਥ ਵਲੋਂ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਗੜ੍ਹਵਈ, ਅਨਿੰਨ ਸੇਵਕ ਭਾਈ ਵਜ਼ੀਰ ਸਿੰਘ ਜੀ ਹੱਥੀਂ ਅਰਪਣ ਕੀਤੀ ਹੋਈ ਦਸਤਾਰ, ਸੀਸ ਤੇ ਸਜਾਈ।

ਇਸ ਸਮੇਂ ਦੀ ਸ਼ੋਭਾ ਲਿਖੀ ਨਹੀਂ ਜਾ ਸਕਦੀ। ਸੰਤ ਇੰਦ੍ਰ ਸਿੰਘ ਜੀ, ਸਟੇਜ ਸੈਕਟਰੀ ਦੀ ਅਰਜ਼ ਕਰਨ ਤੇ ਸ੍ਰੀ ਸਤਿਗੁਰੂ ਜੀ ਨੇ ਅਪਣੇ ਆਸਣ ਤੇ ਹੀ ਖਲੋ ਕੇ ਸਾਰੀ ਸੰਗਤ ਨੂੰ ਦਰਸ਼ਨ ਦਿੱਤੇ ਇਸ ਸਮੇਂ ਜੈਕਾਰਿਆਂ ਨਾਲ ਅਸਮਾਨ ਗੂੰਜ ਉਠਿਆ। ਸੰਤ ਇੰਦ੍ਰ ਸਿੰਘ ਜੀ ਨੇ ਸਾਰੀ ਸੰਗਤ ਨੂੰ ਸੁਣਾ ਕੇ ਕਿਹਾ ਕਿ

"ਇਹ ਵਡ ਪਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਪ੍ਰਤਾਪ ਹੈ ਕਿ ਆਪ ਜੀ ਦੇ ਮਿਥੇ ਹੋਏ ਮੇਲੇ ਤੇ, ਅਤੇ ਆਪ ਜੀ ਦੇ ਜੋਤੀ ਜੋਤ ਸਮਾਣ ਦੇ ਭੋਗ ਸਮੇਂ, ਇਤਨੇ ਭੇਖਾਂ, ਪੰਥਾਂ ਪਾਰਟੀਆਂ ਦੇ ਇਕੱਠ ਵਿਚ ਸਤਿਗੁਰੂ ਜੀ ਦੇ ਪਰਮ ਸੇਵਕ ਭਾਈ ਵਜ਼ੀਰ ਸਿੰਘ ਦੇ ਹੱਥੀਂ, ਨਾਮਧਾਰੀ ਪੰਥ ਦੇ ਸਿਰਤਾਜ ਮੰਨ ਉਨ੍ਹਾਂ ਦੇ ਵਡੇ ਸਾਹਿਬਜ਼ਾਦੇ ਜੀ ਨੂੰ ਦਸਤਾਰ ਭੇਟ ਹੋਈ ਹੈ,

# ਜੋਤ ਬਦਲਦੀ ਏ ਜੋਤ ਬੁਝਦੀ ਨਹੀਂ

ਜੀਵਨ ਨਗਰ ਤੋਂ ਮੰਡੀ ਨੂੰ ਤੁਰਨ ਲੱਗਿਆਂ, ਕੀਤਾ ਇਹ ਫੁਰਮਾਨ ਪ੍ਰਤਾਪ ਸਤਿਗੁਰ ।
ਡੇਰੇ ਰਹੇ ਹੁਕਮ ਏਹਦਾ ਮੰਨਣਾ ਜਿਸ, ਕਿਹਾ ਭਾਨ ਪ੍ਰਮਾਨ ਅਲਾਪ ਸਤਿਗੁਰ ।
ਨੌ ਨਿੱਧੀਆਂ ਤੇ ਮਾਲਕ ਸਿੱਧੀਆਂ ਦਾ, ਦਿੱਤਾ ਆਪ ਭਗਵਾਨ ਸੀ ਥਾਪ ਸਤਿਗੁਰ ।
ਵਾਲੀ ਪੰਥ ਦਾ ਤੇ ਜ਼ਿੰਮੇਵਾਰ ਘਰ ਦਾ, ਸਭਨਾ ਮਾਨ ਸਨਮਾਨ ਸੁਖ ਜਾਪ ਸਤਿਗੁਰ ।
ਔਂਦੀ ਭਾਵੀ ਨੂੰ ਕੋਈ ਨ ਲਖ ਸਕਿਆ, ਸਮਝੀ ਰਮਜ ਅਸਾਂ ਧਰਮ ਧੁਜ ਦੀ ਨਹੀਂ ।
ਰੱਖੀ ਜੋਤ ਪਰਵਾਨਾ ਜਗਜੀਤ ਗੁਰ ਵਿਚ, ਜੋਤ ਬਦਲਦੀ ਏ ਜੋਤ ਬੁਝਦੀ ਨਹੀਂ ।

(ਸੰਤ ਹਰਭਜਨ ਸਿੰਘ ਜੀ ਪਰਵਾਨਾ)

ਜਿਹੜੀ ਰੀਤ ਗੁਰਿਆਈ ਦੀ ਤੁਰੀ ਆਈ, ਸੰਕਟ ਸਮੇਂ ਸੰਭਾਲੀ ਪ੍ਰਤਾਪ ਸਤਿਗੁਰ ।
ਹੋਮ-ਜੱਗ, ਪੂਜਾ ਪਾਠ ਵਰਨੀਆ ਤੇ ਜਪਿਆ ਨਾਮ ਜਪਾਇਆ ਜਾਪ ਸਤਿਗੁਰ ।
ਸਮਾਂ ਠੀਕ, ਡਿੱਠਾ ਨਜ਼ਦੀਕ ਸਮਾਂ ਉਸੇ ਵਕਤ ਸਾਰੀ ਲੋੜ ਭਾਂਪ ਸਤਿਗੁਰ ।
ਜ਼ੁੰਮੇਵਾਰੀਆਂ ਭਾਰੀਆਂ ਸਾਰੀਆਂ ਲਈ, ਵੱਡੇ ਪੁੱਤ ਨੂੰ ਥਾਪਿਆ ਆਪ ਸਤਿਗੁਰ ।
ਨੂਰ ਬਖਸ਼ ਦਿੱਤਾ, ਆਪ ਜਿਹਾ ਕੀਤਾ, ਰੀਸ ਕਰ ਸਕੇ ਕੋਈ ਤੁਰਦੀ ਨਹੀਂ ।
ਸਾਖਸ਼ਾਤ ਪਰਤੱਖ ਸਬੂਤ ਦਿੱਤਾ ਜੋਤ ਬਦਲਦੀ ਹੈ, ਜੋਤ ਬੁੱਝਦੀ ਨਹੀਂ ।

(ਸੰਤ ਸੰਤੋਖ ਸਿੰਘ ਜੀ ਸਾਜਨ)

ਨਾਨਕ, ਅੰਗਦ, ਅਮਰਦਾਸ, ਰਾਮ ਦਾਸ, ਅਰਜਨ ਹੋਇ ਆਇਓ
ਹਰਿ ਗੋਬਿੰਦ, ਹਰਿ ਰਾਇ ਹੈ, ਹਰਿ ਕ੍ਰਿਸ਼ਨ ਵਿਚ ਜੋਤ ਜਗਾਇਓ
ਤੇਗ ਬਹਾਦਰ ਸੂਰਮਾ, ਸੀਸ ਦੇਹ ਜਿਨ ਧਰਮ ਬਚਾਇਓ
ਧੰਨ ਧੰਨ ਗੁਰੂ ਗੋਬਿੰਦ ਹੈ, ਖਾਲਸਾ ਸਾਜ ਜਿਨ ਰਾਹ ਦਿਖਾਇਓ

ਬਾਲਕ ਰਿਹਾ ਗੁਪਤ ਹੈ, ਰਾਮ ਸਿੰਘ ਪ੍ਰਗਟ ਹੋ ਆਇਓ
ਹਰੀ ਸਿੰਘ ਵਿਚ ਜੋਤ ਧਰ, ਵਡ ਪ੍ਰਤਾਪੀ ਰੂਪ ਬਣਾਇਓ
ਧੰਨ ਧੰਨ ਗੁਰ ਜਗਜੀਤ ਹੈ, ਭਵ ਸਾਗਰ ਤੋਂ ਪਾਰ ਤਰਾਇਓ
ਸੀਤਲ, ਦਾਤਾ, ਮਿਹਰਬਾਨ, ਚਰਨ ਪਰਸ ਅੰਮ੍ਰਿਤ ਫਲ ਪਾਇਓ

(ਪ੍ਰੋ: ਕਿਰਪਾਲ ਸਿੰਘ ਕਮੇਲ ਜੀ)



੧੦ ਸਿਤੰਬਰ ੧੯੫੯ ਈ: ਸ੍ਰੀ ਭੈਣੀ ਸਾਹਿਬ–ਦਸਤਾਰ ਬੰਦੀ ਸਮਾਗਮ–ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਥਮ-ਦਰਸ਼ਨ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਸਤਾਰ ਬੰਦੀ ਪਿਛੋਂ ਸਾਧ ਸੰਗਤ ਨੂੰ ਦਰਸ਼ਨ ਦੇ ਰਹੇ ਹਨ

( ਸਾਖੀ )

ਹਜ਼ਰਾਂ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰ ਗੱਦੀ ਨਸ਼ੀਨ ਹੋਣ ਤੋਂ ਹਿਲਾਂ ਦੀ ਗੱਲ ਹੈ ਕਿ ਇਕ ਸਮੇਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਸੇਵਕਾਂ ਮੇਤ ਘੋੜਿਆਂ ਤੇ ਦੌਰਾ ਕਰ ਰਹੇ ਸਨ। ਆਪ ਜੀ ਦੇ ਨਾਲ ਆਪ ਜੀ ਦੇ ਵਡੇ ਾਹਿਬਜ਼ਾਦੇ ਵੀ ਸਨ। ਨਾਲ ਜਾ ਰਹੇ ਸੇਵਕਾਂ ਨੂੰ ਗੁਰ ਗੱਦੀ ਦੇ ਭਵਿਖ ਦੇ ਹੋਣ ਵਾਲੇ ਜਾਨਸ਼ੀਨ ਦੇ ਬਾਰੇ ਕੁਝ ਕੁ ਜਾਣਕਾਰੀ ਦੇਣ ਵਾਸਤੇ, ਅੰਤਰਜਾਮੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਅਨੋਖਾ ਹੀ ਕਉਤਕ ਕੀਤਾ।

ਦੌਰਾ ਕਰਦੇ ਕਰਦੇ ਜਦੋਂ ਸਤਿਗੁਰੂ ਜੀ ਜ਼ਿਲਾ ਅੰਮ੍ਰਿਤ ਸਰ ਦੇ ਇਕ ਗਰਾਰ ਕੱਕੜਾਂ ਕੋਲੋਂ ਲੰਘਣ ਲਗੇ ਤਾਂ ਅਚਾਨਕ ਹੀ ਵਡੇ ਸਾਹਿਬਜ਼ਾਦੇ ਜੀ ਨੂੰ ਇਕ ਡੇਰੇ ਵੱਲ ਇਸ਼ਾਰਾ ਕਰਦਿਆਂ ਕਿਹਾ, "ਕਾਕਾ, ਤੂੰ ਉਸ ਡੇਰੇ ਦੇ ਸੰਤਾ ਕੋਲੋਂ ਇਸ ਤਰ੍ਹਾਂ ਦੀ ਬੂਟੀ ਲੈ ਆ, ਅਸਾਂ ਇਕ ਸਿੱਖ ਵਾਸਤੇ ਦਵਾਈ ਬਣਾਉਣੀ ਹੈ।"

ਭਾਵੇਂ ਇਕ ਹੋਰ ਸਿੱਖ ਨੇ ਸਾਹਿਬਜ਼ਾਦੇ ਜੀ ਦਾ ਸਤਿਕਾਰ ਕਰਦਿਆਂ ਾਪ ਜਾਣਾ ਚਾਹਿਆ, ਪਰ ਕਉਤਕ ਦੇ ਰਚਨਹਾਰ ਸਤਿਗੁਰੂ ਜੀ ਨੇ ਕਿਹਾ, "ਨਾ ਭਾਈ, ਤੂੰ ਨਾ ਜਾਹ, ਇਹ ਕੰਮ ਕਾਕੇ ਗੋਚਰਾ ਹੀ ਹੈ।"

ਇਹ ਸੁਣਦਿਆਂ ਸਾਰ ਸਾਹਿਬਜ਼ਾਦਾ ਜੀ

## ਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ,

ਨੂੰ ਮੁੱਖ ਰਖਦਿਆਂ ਬੜੇ ਚਾਅ ਨਾਲ ਉਸ ਡੇਰੇ ਵੱਲ ਤੁਰ ਪਏ। ਡੇਰੇ ਪਹੁੰਚ ਕੇ ਡੇਰੇ ਦੇ ਸੰਤ ਜੀ ਨੂੰ ਖੇਚਲ ਨ ਦੇਣ ਦੇ ਖਿਆਲ ਨਾਲ, ਸਾਹਿਬਜ਼ਾਦਾ ਜੀ ਨੇ ਉਹ ਬੂਟੀ ਆਪ ਹੀ ਭਾਲ ਲਈ। ਲੋੜ ਅਨੁਸਾਰ ਉਹ ਬੂਟੀ ਲੈ ਕੇ ਜਦੋਂ ਸਾਹਿਬਜ਼ਾਦਾ ਜੀ ਵਾਪਸ ਆਉਣ ਲੱਗੇ ਤਾਂ ਅਚਾਨਕ ਹੀ ਇਕ ਬਿਰਧ ਸਾਧੂ ਕੁਟੀਆ ਵਿਚੋਂ ਬਾਹਰ ਆਇਆ, ਸਾਮ੍ਹਣੇ ਸਾਹਿਬਜ਼ਾਦੇ ਜੀ ਦੇ ਦਰਸ਼ਨ ਕਰਦਿਆਂ ਸਾਰ ਉੱਚੀ ਉੱਚੀ, ਧੰਨ ਭਾਗ, ਧੰਨ ਭਾਗ, ਬਲਿਹਾਰ ਜਾਵਾਂ, ਬਲਿਹਾਰ ਜਾਵਾਂ ਕਹਿੰਦਾ ਹੋਇਆ ਸਾਹਿਬਜ਼ਾਦੇ ਜੀ ਦੇ ਚਰਨਾਂ ਤੇ ਢਹਿ ਪਇਆ। ਸਾਹਿਬਜ਼ਾਦਾ ਜੀ ਨੇ ਬੜੀ ਨਿਮਰਤਾ ਸਹਿਤ ਬਚਨ ਕੀਤਾ, "ਸੰਤ ਜੀ ਮੈਂ ਤਾਂ ਤੁਹਾਡੇ ਬੱਚਿਆਂ ਤੋਂ ਵੀ ਛੋਟਾ ਹਾਂ, ਤੁਸੀਂ ਬਜ਼ੁਰਗ ਹੋ, ਕਿਰਪਾ ਕਰੋ ਇਸ ਤਰ੍ਹਾਂ ਨ ਕਰੋ।"

ਸਾਹਿਬਜ਼ਾਦਾ ਜੀ ਦੇ ਕਹਿਣ ਤੇ ਉਹ ਸੰਤ ਜੀ ਖੜੇ ਹੋ ਕੇ, ਦੋਵੇਂ ਹੱਥ ਜੋੜ ਕੇ ਕਹਿਣ ਲੱਗੇ, "ਮਹਾਰਾਜ, ਮੈਂ ਤਾਂ ਦਿਲ ਵਿਚ ਧਾਰਿਆ ਹੋਇਆ ਸੀ ਕਿ ਜੇ ਗੁਰੂ ਜੀ ਦੇ ਸਾਹਿਬਜ਼ਾਦੇ ਵੀ ਕਲਾ ਵਾਲੇ ਹਨ, ਤਾਂ ਆਪੇ ਹੀ ਇੱਥੇ ਆ ਕੇ ਦਰਸ਼ਨ ਦੇਣੇ। ਅੱਜ ਮੇਰੇ ਵਡੇ ਭਾਗ ਹਨ ਜੋ ਆਪ ਜੀ ਨੇ ਮੈਨੂੰ ਬੁੱਢੇ ਨੂੰ ਇੱਥੇ ਆ ਕੇ ਦਰਸ਼ਨ ਦਿੱਤੇ ਹਨ

## ਵਾਰਨੈ ਬਲਿਹਾਰਨੈ ਲਖ ਬਰੀਆ

ਮੈਂ ਅੱਜ ਵਡਭਾਗਾ ਹਾਂ ਜੋ ਕਲਾਵਾਨ ਸਾਹਿਬਜ਼ਾਦੇ ਜੀ ਦੇ ਦਰਸ਼ਨ ਹੋਏ ਹਨ।"

ਫ਼ਰਮਾਂਦਿਆਂ ਕਿਹਾ, "ਸੰਤ ਜੀ, ਇਹ ਕਲਾ ਤਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਹੈ, ਜੋ ਸਰਬ ਕਲਾ ਸਮਰਥ ਹਨ ਅਤੇ ਜਿਨ੍ਹਾਂ ਬਾਰੇ ਲਿਖਿਆ ਹੈ

**ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ**

ਸਤਿਗੁਰੂ ਜੀ ਨੇ ਹੀ ਤੁਹਾਡੀ ਭਾਵਨਾ ਪੂਰੀ ਕਰਨ ਵਾਸਤੇ, ਇੰਨੇ ਸੇਵਕਾਂ ਵਿਚੋਂ ਉਚੇਚਾ ਮੈਨੂੰ ਹੀ ਬੂਟੀ ਲੈਣ ਵਾਸਤੇ ਆਪ ਜੀ ਦੇ ਕੋਲ ਭੇਜਿਆ ਹੈ। ਇਹ ਵੀ ਚੰਗਾ ਹੋਇਆ ਜੋ ਇਸ ਬਹਾਨੇ ਮੈਨੂੰ ਆਪ ਜੀ ਦੇ ਦਰਸ਼ਨ ਹੋ ਗਏ ਹਨ।"

## ( ਨਵੀਂ ਸਾਖੀ ) (ਜੱਸ ਜੀਵਨ ਗ੍ਰੰਥ ਵਿਚੋਂ)

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਚ, ਇਕ ਸਮੇਂ ਗੱਲਾ ਵਰਤਾਉਣ ਅਤੇ ਦਾਣਿਆਂ ਦਾ ਹਿਸਾਬ ਕਿਤਾਬ ਰੱਖਣ ਦੀ ਸੇਵਾ, ਪਿੰਡ ਗੀਗੇਵਾਲੀ, ਜ਼ਿਲੇ ਸਿਆਲਕੋਟ ਦਾ ਫੌਜਾ ਸਿੰਘ ਕਰਦਾ ਹੁੰਦਾ ਸੀ ਅਤੇ ਕਪੜੇ ਦੇਣ ਦੀ ਸੇਵਾ ਮਾਸਟਰ ਬਲਵੰਤ ਸਿੰਘ ਕਰਦਾ ਹੁੰਦਾ ਸੀ।

ਸਿੱਖਾਂ ਕੋਲੋਂ ਸੁਣ ਸੁਣਾ ਕੇ ਇਕ ਦਿਨ ਫੌਜਾ ਸਿੰਘ ਨੇ ਸੱਚੇ ਪਾਤਸ਼ਾਹ ਜੀ ਅੱਗੇ ਅਰਜ਼ ਕੀਤੀ, "ਮਹਾਰਾਜ, ਮੈਂ ਕਈਆਂ ਸਿੱਖਾਂ ਕੋਲੋਂ ਸੁਣਿਆ ਹੈ ਕਿ ਮਾਸਟਰ, ਆਪ ਜੀ ਵਲੋਂ ਹੁਕਮ ਹੋਏ ਤੋਂ ਵੀ ਹੱਥ ਘੱਟ ਕਪੜਾ ਦੇਂਦਾ ਹੈ। ਕਿਰਪਾ ਕਰੋ ਕਿਸੇ ਹੋਰ ਉਦਾਰ ਦਿਲ ਵਾਲੇ ਨੂੰ ਇਸ ਕੰਮ ਤੇ ਲਾਓ।"

ਸਤਿਗੁਰੂ ਜੀ ਨੇ ਉਸੇ ਫੌਜਾ ਸਿੰਘ ਨੂੰ ਪੁੱਛਿਆ, "ਤੂੰ ਹੀ ਦੱਸ, ਕਿਸ ਨੂੰ ਲਾਵਾਂ?" ਅਗੋਂ ਫੌਜਾ ਸਿੰਘ ਨੇ ਕਿਹਾ, "ਮੇਰੇ ਖਿਆਲ ਵਿਚ ਤਾਂ ਵਡੇ ਬਾਬਾ ਜੀ ਇਸ ਕੰਮ ਜੋਗ ਹੋਣਗੇ।" ਸਤਿਗੁਰੂ ਜੀ ਨੇ ਉਸੇ ਵਕਤ ਇਹ ਕੰਮ ਵਡੇ ਬਾਬਾ ਜੀ ਨੂੰ ਸੌਂਪ ਦਿੱਤਾ।

ਵਡੇ ਬਾਬਾ ਜੀ ਅਪਣੇ ਉਦਾਰ ਸੁਭਾ ਅਨੁਸਾਰ ਸਿੱਖਾਂ ਨੂੰ ਖੁਲ੍ਹਾ ਕਪੜਾ ਦੇਣ ਲੱਗ ਪਏ। ਇਹ ਵੇਖਕੇ ਜਿੱਥੇ ਕਪੜਾ ਲੈਣ ਵਾਲੇ ਬੜੇ ਸੰਤੁਸ਼ਟ ਹੋ ਕੇ ਜਾਂਦੇ, ਉੱਥੇ ਮਾਸਟਰ ਬਲਵੰਤ ਸਿੰਘ ਅਪਣੇ ਮਨ ਵਿਚ ਬੜਾ ਕੁੜ੍ਹਦਾ ਅਤੇ ਇਕ ਦਿਨ ਸਤਿਗੁਰੂ ਜੀ ਪਾਸ ਅਰਜ਼ ਵੀ ਕਰ ਦਿੱਤੀ, "ਸੱਚੇ ਪਾਤਸ਼ਾਹ ਜੀ! ਬਾਬਾ ਜੀ ਤਾਂ ਕਪੜਾ ਬੜਾ ਖੁਲ੍ਹਾ ਵਰਤਾਉਂਦੇ ਹਨ, ਇਸ ਤਰ੍ਹਾਂ ਤਾਂ ਥੋੜ ਆ ਜਾਵੇਗੀ, ਹੁਣ ਤਾਂ ਅੰਦਰ ਕਪੜਾ ਵੀ ਬਹੁਤ ਘੱਟ ਹੈ।"

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਬਾਬਾ ਜੀ ਨੂੰ ਕਿਹਾ, "ਮਾਸਟਰ ਕਹਿੰਦਾ ਹੈ ਕਿ ਅੰਦਰ ਕਪੜਾ ਘਟ ਹੀ ਹੈ, ਜ਼ਰਾ ਸੰਕੋਚ ਕੇ ਵਰਤੋ।"

ਬਾਬਾ ਜੀ ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ, ਆਪ ਜੀ ਦੀ ਕਿਰਪਾ ਨਾਲ ਤੋਟ ਕਿਸ ਤਰ੍ਹਾਂ ਆ ਸਕਦੀ ਹੈ? ਅਜੇ ਤਾਂ ਕਿੰਨੇ ਹੀ ਸੰਦੂਕ ਭਰੇ ਪਏ ਹੋਏ ਹਨ। ਸਿਆਮ ਤੋਂ ਆਏ ਸੁੱਚੇ ਕਪੜੇ ਹਾਲਾਂ ਸਾਰੇ ਦੇ ਸਾਰੇ ਹੀ ਪਏ ਹੋਏ ਹਨ।"

ਏਹ ਸੁਣ ਕੇ ਸਤਿਗੁਰੂ ਜੀ ਕੁਝ ਮੁਸਕਰਾਏ ਅਤੇ ਹੱਸੀ
ਦੇ ਲਹਿਜੇ ਵਿਚ ਕਿਹਾ, " ਜਾਪਦਾ ਏ, ਕਿ ਇਹ ਸਾਡੇ ਗਲਾਂ ਦੇ ਕਪੜੇ
ਵੀ ਫੜ ਦੇਵੇ ਗਾ।"
ਫਿਰ ਮਾਸਟਰ ਨੂੰ ਕਿਹਾ, " ਮਾਸਟਰ ਜੀ, ਏਸ ਪਖੋਂ ਤੁਹਾਡੇ ਚੇਲੇ
ਨਿੱਕੇ (ਛੋਟੇ ਬਾਬਾ ਜੀ) ਹੀ ਹਨ।
ਇਹ (ਵਡੇ ਬਾਬਾ ਜੀ) ਤਾਂ ਮੇਰਾਂ ਸੁਭਾ
ਹੀ ਵਰਤਦਾ ਹੈ।"
ਇਹ ਸੁਣ ਕੇ ਸਾਰੀ ਸੰਗਤ ਖੁਸ਼ ਹੋ ਕੇ ਖਿੜ ਖਿੜਾ ਕੇ ਹੱਸਣ ਲਗ ਪਈ
ਫਿਰ ਸਤਿਗੁਰੂ ਜੀ ਨੇ ਕਿਹਾ, " ਕੀ, ਮੈਂ ਠੀਕ ਹੀ ਕਿਹਾ ਹੈ ਨ ?"

ਸਾਧ ਸੰਗਤ ਜੀ, ਇਹ ਸਾਖੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
ਗੁਰੂ ਗੱਦੀ ਨਸ਼ੀਨ ਹੋਣ ਤੋਂ ਪਹਿਲਾਂ ਦੀ ਹੈ
ਪਰ ਹੁਣ ਤਾਂ ਪ੍ਰਤੱਖ ਦਿੱਸਦਾ ਹੈ

**ਜੋਤ ਓਹਾ, ਜੁਗਤਿ ਸਾਇ,**
**ਸਹਿ ਕਾਇਆ ਫੇਰਿ ਪਲਟੀਐ ॥**

( ਨਵੀਂ ਸਾਖੀ ) ( ਜੱਸ ਜੀਵਨ ਗ੍ਰੰਥ ਵਿਚੋਂ )

ਸਤਿਗੁਰ ਸੂਰਜ ਦੀਆਂ ਕਿਰਨਾਂ ਪਤਾ ਨਹੀ ਕਿਥੋਂ ਕਿਥੋਂ ਤਕ ਰੋਸ਼ਨੀ ਦੇਂਦੀਆਂ ਹਨ। ਗੁਰ ਜੀ ਦੇ ਸਿੱਖ ਅਪਣੇ ਵਿਹਾਰਾਂ ਵਾਸਤੇ ਜਿੱਥੇ ਕਿੱਥੇ ਵੀ ਗਏ ਹਨ, ਗੁਰੂ ਰੂਪ ਸੂਰਜ ਦੀ ਕਿਰਨ ਉੱਥੇ ਹੀ ਪੁਜ ਜਾਂਦੀ ਹੈ। ਸਤਿਗੁਰੂ ਜੀ ਭਾਵੇਂ ਸਰੀਰ ਵੀ ਬਦਲ ਲੈਣ ਤਾਂ ਵੀ ਅਪਣੇ ਸਿੱਖਾਂ ਨੂੰ ਭੁਲਦੇ ਨਹੀ। ਅਪਣੇ ਬਦਲੇ ਹੋਇ ਸਰੀਰ ਵਿਚ ਵੀ ਸਿੱਖਾਂ ਨੂੰ ਭਾਲ ਭਾਲ ਕੇ ਦਰਸ਼ਨ ਦੇਣ ਜਾਂਦੇ ਹਨ ਜਾਂ ਪ੍ਰੇਰ ਕੇ ਅਪਣੇ ਵੱਲ ਖਿੱਚ ਲੈਂਦੇ ਹਨ।

ਸੰਮਤ ਬਿਕਰਮੀ ੨੦੨੧ (ਸੰਨ 1964) ਦੇ ਸਰਸੇ ਵਿਚ ਹੋਣੇ ਹੋਲੇ ਦੇ ਮੇਲੇ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਪਣੇ ਸੇਵਕਾਂ ਸਮੇਤ ਕਾਰ ਤੇ ਹਿਸਾਰ ਵਲੋਂ ਆ ਰਹੇ ਸਨ। ਕਾਰ ਜਦੋਂ ਮੋਰੀ ਵਾਲੇ ਪੁਜੀ ਤਾਂ ਡਰਾਈਵਰ ਨੂੰ ਇਸਾਰਾ ਕਰ ਕੇ ਸਤਿਗੁਰੂ ਜੀ ਨੇ ਕਾਰ ਰੁਕਵਾਈ ਅਤੇ ਬਚਨ ਕੀਤਾ, " ਭਾਈ ਸਿਖੋ, ਇਥੇ ਮੈਂ ਸ੍ਰ: ਰਵੇਲ ਸਿੰਘ ਦੇ ਘਰੋਂ ਮਾਤਾ ਜੀ ਨੂੰ ਮਿਲਣਾ ਹੈ।"

ਇੰਨਾ ਬਚਨ ਕਰ ਕੇ ਸਤਿਗੁਰੂ ਜੀ ਸਿੱਖਾਂ ਸਮੇਤ ਕਾਰ ਤੋਂ ਉਤਰ ਕੇ ਸਰਦਾਰ ਜੀ ਦੇ ਘਰ ਵੱਲ ਤੁਰ ਪਏ। ਜਦੋਂ ਘਰ ਪਹੁੰਚੇ ਤਾਂ ਵੇਖਿਆ ਕਿ ਘਰ ਦਾ ਦਰਵਾਜਾ ਬੰਦ ਹੈ ਅਤੇ ਤਾਲੇ ਲੱਗੇ ਹੋਇ ਹਨ ਪਰ ਹਵੇਲੀ ਦਾ ਦਰਵਾਜਾ ਖੁਲ੍ਹਾ ਸੀ ਅਤੇ ਉਥੇ ਮੱਝਾਂ ਦੇ ਬੱਚੇ ਸਨ। ਹੁਕਮ ਅਨੁਸਾਰ ਹਵੇਲੀ ਵਿਚ ਹੀ ਮੰਜੇ ਡਾਹੇ ਗਏ

ਸਤਿਗੁਰੂ ਜੀ ਇਕ ਮੰਜੇ ਤੇ ਬਹਿ ਗਏ ਅਤੇ ਸਿੱਖ ਦੂਜਿਆਂ ਮੰਜਿਆਂ ਤੇ ਬਹਿ ਗਏ । ਉਸੇ ਹਵੇਲੀ ਵਿਚ ਹੀ ਇਕ ਆਲੇ ਵਿਚ ਦੁੱਧ ਦੀਆਂ ਕਾੜ੍ਹਨੀਆਂ ਵਿਚ ਦੁੱਧ ਪਇਆ ਹੋਇਆ ਸੀ । ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿੱਖ ਕਾਰ ਵਿਚੋਂ ਗੜਵੇ, ਗਲਾਸ, ਥਾਲੀਆ ਅਤੇ ਖੰਡ ਲੈ ਆਏ । ਕਾੜ੍ਹਨੀਆਂ ਵਿਚੋਂ ਦੁੱਧ ਪਾ ਕੇ, ਖੰਡ ਰਲਾ ਕੇ, ਸਤਿਗੁਰੂ ਜੀ ਅਤੇ ਸਿੱਖਾਂ ਨੇ ਛਕਿਆ । ਇੰਨੇ ਚਿਰ ਨੂੰ ਸਰਦਾਰ ਘਰ ਪਹੁੰਚ ਗਿਆ ਪਰ ਘਰ ਦੀਆਂ ਚਾਬੀਆਂ ਉਸ ਕੋਲ ਵੀ ਨਹੀਂ ਸਨ । ਸਰਦਾਰ ਨੇ ਹੱਸਦੇ ਹੱਸਦੇ ਦਸ ਰੁਪੈ ਦਾ ਨੋਟ ਰਖ ਕੇ ਚਰਨਾਂ ਤੇ ਮੱਥਾ ਟੇਕਿਆ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ " ਸੱਚੇ ਪਾਤਸ਼ਾਹ ਜੀ, ਅੱਜ ਤਾਂ ਤੁਸਾਂ ਨੇ ਬੜੀ ਕਿਰਪਾ ਕੀਤੀ ਹੈ ਜੋ ਬਿਦਰ ਨੂੰ ਚੁਪਕੇ ਹੀ ਆ ਨਿਵਾਜਿਆ ਹੈ । ਜੇ ਆਪ ਜੀ ਦਾ ਹੁਕਮ ਹੋਵੇ ਤਾਂ ਤਾਲਾ ਤੋੜਾਂ ਨਹੀਂ ਤਾਂ ਮੈਂ ਭੱਜ ਕੇ ਖੇਤ ਵਿਚੋਂ ਸੁਖਵੰਤ ਕੌਰ ਨੂੰ ਸੱਦ ਲਿਆਵਾਂ, ਉਸ ਨੇ ਸੋਧ ਵੀ ਰਖੀ ਹੋਈ ਹੈ, ਜਲ ਪਾਣੀ ਛਕਣ ਛਕਾਣ ਵਿਚ ਸੌਖ ਰਹੇਗਾ ।

ਸਤਿਗੁਰੂ ਜੀ ਨੇ ਮੁਸਕ੍ਰਾਦਿਆਂ ਕਿਹਾ, " ਭਾਈ, ਜਲ ਪਾਣੀ ਤਾਂ ਅਸਾਂ ਛਕ ਲਿਆ ਹੈ, ਅਸਾਂ ਤੁਹਾਡੇ ਤੋਂ ਚੋਰੀ ਹੀ, ਤੁਹਾਡੀਆਂ ਕਾੜ੍ਹਨੀਆਂ ਵਿਚੋਂ ਦੁੱਧ ਕੱਢ ਕੇ ਮਿਠਾ ਪਾ ਕੇ ਛਕ ਲਿਆ ਹੈ, ਹੁਣ ਜਲ ਪਾਣੀ ਦੀ ਲੋੜ ਨਹੀਂ ਰਹੀ। ਹੁਣ ਕਿਰਪਾ ਕਰਕੇ ਮਾਤਾ ਖੁਸਵੰਤ ਕੌਰ ਜੀ ਦਾ ਖੇਤ ਦੱਸੋ ਤਾਂ ਮੈਂ ਉਥੇ ਜਾ ਕੇ ਉਨ੍ਹਾਂ ਨੂੰ ਮਿਲ ਆਵਾਂ । ਮੈਂ ਉਨ੍ਹਾਂ ਨੂੰ ਜ਼ਰੂਰ ਮਿਲਣਾ ਹੈ ਨਹੀਂ ਤਾਂ ਉਹ ਸਾਰੀ ਉਮਰ ਮੇਰੇ ਤੇ ਗਿਲਾ ਹੀ ਕਰਦੇ ਰਹਿਣਗੇ, ਕਹਿਣਗੇ ਆਇਆ ਸੀ ਮਿਲ ਕੇ ਵੀ ਨਹੀਂ ਗਿਆ, ਮੈਨੂੰ ਇਹੋ ਜਿਹੇ ਪ੍ਰੇਮੀਆਂ ਕੋਲੋਂ ਡਰ ਲਗਦਾ ਹੈ ਕਿ ਕੋਈ ਬੋਲਾ ਹੀ ਨ ਬੋਲ ਦੇਣ ।"

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਰਦਾਰ ਜੀ ਵੀ ਕਾਰ ਵਿਚ ਬਹਿ ਗਏ ਅਤੇ ਥੋੜੀ ਦੇਰ ਵਿਚ ਹੀ ਕਾਰ ਸਰਦਾਰ ਜੀ ਦੇ ਬਾਗ ਵਿਚ ਜਾ ਖੜੀ ਹੋਈ । ਚਿੱਟੀ ਝੰਡੀ ਵਾਲੀ ਸਤਿਗੁਰੂ ਜੀ ਕਾਰ ਪਛਾਣ ਕੇ ਮਾਤਾ ਖੁਸਵੰਤ ਕੌਰ ਜੀ ਅਤੇ ਉਸ ਦੀਆਂ ਨਹਾਂ ਧੀਆਂ ਦੂਰੋਂ ਹੀ ਉੱਚੀ ਉੱਚੀ "ਸਤਿਗੁਰੂ ਜੀ ਆ ਗਏ", ਸਤਿਗੁਰੂ ਜੀ ਆ ਗਏ" ਕਹਿੰਦੀਆਂ ਹੋਈਆਂ ਭਜੀਆਂ ਹੋਈਆਂ ਆਈਆਂ ਅਤੇ ਸਭ ਨੇ ਪ੍ਰੇਮ ਨਾਲ ਮੱਥਾ ਟੇਕਿਆ । ਮਾਤਾ ਖੁਸਵੰਤ ਕੌਰ ਤਾਂ ਵੈਰਾਗਣ ਹੀ ਹੋ ਗਈ ਅਤੇ ਸਜਲ ਨੇਤ੍ਰਾਂ ਨਾਲ ਬੇਨਤੀ ਕੀਤੀ, " ਸੱਚੇ ਪਾਤਸ਼ਾਹੋ ਤੁਸਾਂ ਬੜੀ ਕਿਰਪਾ ਕੀਤੀ ਹੈ ਜੋ ਸਾਨੂੰ ਪਾਪੀਆਂ ਨੂੰ ਦਰਸ਼ਨ ਦਿੱਤੇ ਹਨ । ਸਫ਼ਰ ਕਰਦੇ ਥੱਕ ਗਏ ਹੋਵੋਗੇ ਅਤੇ ਭੁੱਖ ਤਰੇਹ ਵੀ ਲੱਗੀ ਹੋਵੇਗੀ, ਕਿਰਪਾ ਕਰ ਘਰ ਚਰਨ ਪਾਓ, ਜਲ ਪਾਣੀ ਛਕੋ ।" ਇਹ ਸੁਣ ਕੇ ਸਾਰੇ ਹੱਸ ਪਏ ਅਤੇ ਸਤਿਗੁਰੂ ਜੀ ਦੇ ਬਚਨ ਕਰਨ ਤੋਂ ਪਹਿਲਾਂ ਹੀ ਸਰਦਾਰ ਜੀ ਨੇ ਹੱਸਦਿਆਂ ਹੱਸਦਿਆਂ ਕਹਿਆ, " ਤੇ ਇਨ੍ਹਾਂ ਨੇ ਬੜੀ ਕਿਰਪਾ ਕੀਤੀ ਹੈ । ਜਿਸ ਤਰ੍ਹਾਂ ਮੈਂ ਸੁਣਿਆ ਸੀ ਕਿ ਇਕ ਵੇਰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ, ਮਾਛੀਕੇ ਜਾ ਕੇ ਸੰਤ ਫਤਹ ਸਿੰਘ ਜੀ ਦੇ ਘਰੋਂ, ਘਰ ਵਾਲਿਆਂ ਦੀ ਗੈਰ ਹਾਜ਼ਰੀ ਵਿਚ ਆਪੇ ਹੀ ਕਾੜ੍ਹਨੀਆਂ ਵਿਚੋਂ ਰਸਦ ਲੈ ਲੰਗਰ ਕਰ ਛਕਿਆ ਸੀ ਇਸੇ ਤਰਾਂ

ਅੱਜ ਇਨ੍ਹਾਂ ਸਤਿਗੁਰਾਂ ਨੇ ਵੀ ਸਾਡੇ ਸਾਰਿਆਂ ਦੀ ਗੈਰ-ਹਾਜ਼ਰੀ ਵਿਚ ਅਤੇ ਘਰ ਦੇ ਦਰਵਾਜ਼ੇ ਤੇ ਤਾਲੇ ਵਜੇ ਹੋਣ ਦੇ ਬਾਵਜੂਦ, ਹਵੇਲੀ ਦੇ ਆਲੇ ਵਿਚ ਪਈਆਂ ਹੋਈਆਂ ਕਾੜ੍ਹਨੀਆਂ ਵਿਚੋਂ ਆਪੇ ਹੀ ਦੁੱਧ ਪਾ ਕੇ ਅਪਣੇ ਕੋਲੋਂ ਖੰਡ ਮਿਲਾ ਕੇ, ਅਪਣੇ ਸੋਧ ਦੇ ਗਲਾਸ ਵਿਚ ਛੱਕ ਲਿਆ ਹੈ ਅਤੇ ਸਿੱਖਾਂ ਨੇ ਵੀ ਛੱਕ ਲਿਆ ਹੈ । ਅੱਜ ਤਾਂ ਇਨ੍ਹਾਂ ਨੇ ਹੱਦ ਹੀ ਕਰ ਦਿੱਤੀ ਹੈ ; ਬਿਲਕੁਲ ਹੀ ਉਸੇ ਤਰ੍ਹਾਂ ਕੀਤਾ ਹੈ ਜਿਸ ਤਰ੍ਹਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਕਦੇ ਕਦੇ ਸਿੱਖਾਂ ਦੀ ਗੈਰ ਹਾਜ਼ਰੀ ਵਿਚ ਉਨ੍ਹਾਂ ਦੇ ਘਰਾਂ ਵਿਚ ਚਰਨ ਵੀ ਪਾ ਜਾਂਦੇ ਸਨ ਅਤੇ ਜਲ ਪਾਣੀ ਵੀ ਛੱਕ ਜਾਂਦੇ ਸਨ ।

ਇਹ ਸੁਣਦਿਆਂ ਸਾਰ ਮਾਤਾ ਜਸਵੰਤ ਕੌਰ ਮਸਤਾਨੀ ਹੋ ਗਈ ਅਤੇ ਉੱਚੀ ਉੱਚੀ ਕਹਿਣ ਲੱਗ ਪਈ, " ਬਲਿਹਾਰ, ਬਲਿਹਾਰ, ਬਲਿਹਾਰ
"ਸਤਿਗੁਰੂ ਜੀ, ਮੈਂ ਬਲਿਹਾਰੀ ਤੇਰ "

ਫਿਰ ਅਪਣੇ ਪਤੀ ਦੇਵ ਜੀ ਨੂੰ ਕਹਿਣ ਲੱਗੀ, " ਸਰਦਾਰ ਜੀ ਭੁਲੇਖੇ ਵਿਚ ਨ ਰਿਹਾ ਜੇ
ਇਹ ਹੀ ਸਤਿਗੁਰੂ ਪਰਤਾਪ ਸਿੰਘ ਜੀ ਹਨ
ਇਹ ਹੀ ਸਤਿਗੁਰੂ ਪਰਤਾਪ ਸਿੰਘ ਜੀ ਹਨ
ਤੁਸਾਂ ਸੁਣਿਆ ਨਹੀ ਹੈ ਕਿ

ਅਰਜਨੁ ਕਾਇਆ ਪਲਟਕੈ
ਮੂਰਤ ਹਰਿ ਗੋਬਿੰਦ ਸਵਾਰੀ ।

ਅਤੇ ਤੁਸੀ ਆਪ ਹੀ ਵੇਖ ਲਵੋ

ਸੋ ਟਿਕਾ, ਸੋ ਬੈਹਣਾ, ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥

( ਨੌਵੀਂ ਸਾਖੀ )

ਸੰਤ ਤਰਨ ਸਿੰਘ ਜੀ ਵਹਿਮੀ ਨੇ ਜੱਸ ਜੀਵਨ ਗ੍ਰੰਥ ਵਿਚ ਲਿਖਿਆ ਹੈ ਕਿ ਜਥੇਦਾਰ ਗੁਰਦਿੱਤ ਸਿੰਘ ਜੀ ਪਿੰਡ ਸਮਰਾ ਜ਼ਿਲਾ ਗੁਰਦਾਸਪੁਰ ਵਾਲੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਭੋਗ ਦੇ ਮੇਲੇ ਤੇ ਗਏ ਸਨ ਅਤੇ ਉੱਥੇ ਦੀਵਾਨ ਵੀ ਲਾਇਆ ਸੀ ਪਰ

## ਬਾਝਹੁ ਪਿਆਰੇ ਕੋਇ ਨ ਸਾਰੇ

ਅਨੁਸਾਰ ਉੱਥੇ ਨਾ ਤਾਂ ਕਿਸੇ ਨੇ ਜਥੇਦਾਰ ਜੀ ਨੂੰ ਬੁਲਾਇਆ ਅਤੇ ਨਾ ਹੀ ਕਿਸੇ ਨੇ ਸਿਞਾਣਿਆ। ਉਦਾਸ ਚਿੱਤ ਜਦੋਂ ਆਪਣੇ ਪਿੰਡ ਵਾਪਸ ਆਏ ਤਾਂ ਚਿੰਤਾ ਲਗ ਗਈ ਕਿ ਹੁਣ ਤਾਂ ਸਾਡੀ ਕੋਈ ਕਦਰ ਹੀ ਨਹੀਂ, ਕਿਸੇ ਗਿਣਤੀ ਵਿਚ ਨਹੀਂ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਕਦੀ ਕਦੀ ਬਚਨ ਵੀ ਕਰਦੇ ਸਨ ਅਤੇ ਕਦੀ ਕਦੀ ਆਓ ਜਥੇਦਾਰ ਜੀ ਕਹਿ ਕੇ ਬੁਲਾਂਦੇ ਵੀ ਸਨ। ਜਦੋਂ ਆਓ ਜਥੇਦਾਰ ਜੀ ਕਹਿੰਦੇ ਸਨ ਦਿਲ ਬਾਗ ਬਾਗ ਹੋ ਜਾਂਦਾ ਸੀ, ਸ਼ਰਧਾ ਵੱਧ ਜਾਂਦੀ ਸੀ ਮਾਨੋ ਨੌ ਨਿੱਧੀਆਂ ਮਿਲ ਗਈਆਂ ਹੋਣ, ਪਰ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਰਜ਼ਾ ਦੇ ਮਾਲਕ ਹਨ। ਨਵੇਂ ਪਾਤਸ਼ਾਹ, ਨਵੇਂ ਸਲਾਹ ਕਾਰ ਅਤੇ ਨਵੇਂ ਹੀ ਪਰਚਾਰਕ। ਨਾਲੇ ਇਹ ਸਤਿਗੁਰੂ ਜੀ ਸਰੀਰ ਕਰਕੇ ਵੀ ਨੌਜਵਾਨ ਹਨ। ਇਨ੍ਹਾਂ ਨੇ ਤਾਂ ਨੌਜਵਾਨਾਂ ਨੂੰ ਹੀ ਮਾਣ ਬਖਸ਼ਣਾ ਹੈ। ਹੁਣ ਤਾਂ ਮੈਨੂੰ ਘਟ ਪੜ੍ਹੇ ਲਿਖੇ ਨੂੰ ਅਤੇ ਜਵਾਨੀ ਢਲੀ ਵਾਲੇ ਨੂੰ ਕਿਸੇ ਪੁਛਣਾ ਹੀ ਨਹੀਂ। ਸੰਗਤ ਵੀ ਨਵੇਂ ਨਵੇਂ ਪਰਚਾਰਕ ਪਸੰਦ ਕਰਦੀ ਹੈ, ਨਵੇਂ ਨਵੇਂ ਪ੍ਰਸੰਗ ਅਤੇ ਨਵੀਆਂ ਨਵੀਆਂ ਧਾਰਨਾਂ ਸੁਨਣਾ ਚਾਹੁੰਦੀ ਹੈ। ਇਸ ਤਰ੍ਹਾਂ ਦੀਆਂ ਕਈ ਸੋਚਾਂ ਸੋਚਦੇ ਰਹਿੰਦੇ ਅਤੇ ਕਈ ਵਾਰੀ ਵੈਰਾਗੀ ਹੋ ਜਾਂਦੇ ਅਤੇ ਪੜ੍ਹਦੇ

ਸਾਨੂੰ ਸਤਿਗੁਰੂ ਬਾਝੋਂ ਹਨੇਰਾ,
ਚੰਦ ਭਾਵੇਂ ਨਿਤ ਚੜ੍ਹਦਾ।
ਨਹੀਂ ਭੁਲਣਾ ਵਿਛੋੜਾ ਤੇਰਾ,
ਸਭ ਦੁਖ ਭੁਲ ਜਾਣਗੇ।

ਜਥੇਦਾਰ ਜੀ ਆਪਣੇ ਮਨ ਨੂੰ ਸਮਝਾਉਣ ਵਾਸਤੇ ਕਈ ਸ਼ਬਦ ਪੜ੍ਹਦੇ ਪਰ ਮਨ ਵਿਚੋਂ ਇਹ ਚਿੰਤਾ ਨਹੀਂ ਸੀ ਗਈ ਕਿ ਹੁਣ ਤਾਂ ਸਾਨੂੰ ਕਿਸੇ ਪੁੱਛਣਾ ਹੀ ਨਹੀਂ। ਬੜੇ ਝੁਰਦੇ ਰਹਿੰਦੇ। ਇਕ ਦਿਨ ਅਰਦਾਸ ਕਰਦਿਆਂ ਅਰਜ਼ ਕੀਤੀ, "ਹੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਅਸਾਂ ਸਾਰੇ ਗਹਿਣੇ ਭੰਨ ਤੋੜ ਕੇ ਇਕੋ ਗਹਿਣਾ ਬਣਾਯਾ ਸੀ

# ਅਵਰ ਓਟ ਮੈਂ ਸਗਲੀ ਦੇਖੀ
# ਇਕ ਤੇਰੀ ਓਟ ਰਹਾਈਐ ।

ਸੱਚੇ ਪਾਤਸ਼ਾਹ ਜੀ, ਸਾਰਿਆਂ ਪਾਸਿਓਂ ਨਿਰਾਸ ਹੋ ਕੇ ਤੁਹਾਡੀ ਸਰਣ ਵਿਚ ਆਇਆ ਸਾਂ । ਤੁਸੀਂ ਤਾਂ ਮਲਕੜੇ ਹੀ ਸੱਚ ਖੰਡ ਪਧਾਰ ਗਏ ਹੋ । ਮੈਂ ਗਰੀਬ ਕੀ ਕਰਾਂ, ਕੋਈ ਪੁੱਛਦਾ ਹੀ ਨਹੀਂ । ਸਤਿਗੁਰੂ ਜੀ, ਜੇ ਤੁਸਾਂ ਜ਼ਰੂਰ ਹੀ ਜਾਣਾ ਸੀ ਤਾਂ ਜੀ ਨੇ ਇਸ ਦਾਸ ਨੂੰ ਪਹਿਲੋਂ ਕਿਉਂ ਨ ਤੋਰ ਦਿੱਤਾ । ਹੁਣ ਤਾਂ

## ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ।

ਇਸ ਤਰ੍ਹਾਂ ਤਰਲੇ ਮਿੰਨਤਾਂ ਕਰਦਿਆਂ 20-25 ਦਿਨ ਲੰਘ ਗਏ ।

ਇਕ ਰਾਤ ਸੁੱਤਿਆਂ ਨੂੰ ਸੁਪਨੇ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ, ਨਾਲ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਨ ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਬਚਨ ਕੀਤਾ, "ਜਥੇਦਾਰਾ, ਤੂੰ ਇੰਨਾ ਕਿਉਂ ਝੁਰਦਾ ਹੈਂ ? ਇੰਨਾ ਫ਼ਿਕਰ ਕਿਉਂ ਕਰਦਾ ਹੈਂ ? ਜਿਸ ਤਰ੍ਹਾਂ ਮੈਂ ਤੈਨੂੰ ਜਾਣਦਾ ਸਾਂ, ਉਸੇ ਤਰ੍ਹਾਂ ਇਹ ਵੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲ ਇਸ਼ਾਰਾ ਕਰ ਕੇ) ਤੈਨੂੰ ਜਾਣਦੇ ਹਨ, ਇਹ ਮੇਰਾ ਹੀ ਰੂਪ ਹਨ, ਹੁਣ ਮੇਰੀ ਥਾਂ ਤੇ ਇਨ੍ਹਾਂ ਨੂੰ ਮੰਨਿਆ ਕਰ, ਤੂੰ ਤਾਂ ਪਰਚਾਰਕ ਹੈਂ, ਤੈਨੂੰ ਸਗੋਂ ਪਰਚਾਰ ਕਰਕੇ ਸੰਗਤ ਨੂੰ ਦੱਸਣਾ ਚਾਹੀਦਾ ਹੈ ਕਿ ਹੁਣ ਸਮੇਂ ਦੇ ਹਾਕਮ ਇਹ ਹਨ, ਇਹ ਹਰ ਤਰ੍ਹਾਂ ਸਮਰੱਥ ਹਨ । ਯਾਦ ਰਖ, ਆਪਣਾ ਦੀਵਾਨ ਲਾਉਣ ਅਥਵਾ ਪਰਚਾਰ ਕਰਨਾ ਛਡਣਾ ਨਹੀਂ, ਇਸ ਨਾਲ ਕਈਆਂ ਦਾ ਭਲਾ ਹੋ ਜਾਂਦਾ ਹੈ ।"

ਅਗਲੀ ਸਵੇਰ ਜਦੋਂ ਜਥੇਦਾਰ ਜੀ ਉੱਠੇ ਤਾਂ ਚਿਹਰੇ ਤੇ ਰੌਣਕ ਜਾਪਦੀ ਸੀ, ਇਕ ਤਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਹੋ ਗਏ ਸਨ ਅਤੇ ਦੂਜਾ ਉਹ ਆਪ ਆਪਣੇ ਮੁਖਾਰਬਿੰਦ ਤੋਂ ਫ਼ੁਰਮਾ ਗਏ ਸਨ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਮੇਰਾ ਹੀ ਸਰੂਪ ਹਨ ।

ਹੁਣ ਜਥੇਦਾਰ ਜੀ ਨੂੰ ਨਿਸਚਾ ਹੋ ਗਿਆ ਕਿ ਠੀਕ

## ਅਰਜਨ ਕਾਇਆ ਪਲਟਕੇ, ਮੂਰਤਿ ਹਰਿਗੋਬਿੰਦ ਸਵਾਰੀ ।

## ( ਨਵੀਂ ਸਾਖੀ )

( ਬੀਬੀ ਜਸਬੀਰ ਕੌਰ ਸ਼ਿਮਲਾ )

ਸੌ ਸਾਖੀ ਵਿਚ ਲਿਖਿਆ ਹੋਇਆ ਹੈ

## ਮਾਰਾ ਕਲਿੰਜਰ ਭੋਗਸੀ ਨਾਨਕ ਘਰ ਅਵਤਾਰ ।

ਹੇ ਕਲਿਜੁਗ ਵਿਚ ਪਹਿਰਾ ਸ੍ਰੀ ਸਤਿਗੁਰੂ ਨਾਨਕ ਦੇਵ ਜੀ
ਹੈ । ਦੁਨਿਆਵੀ ਮਰਯਾਦਾ ਨੂੰ ਮੁਖ ਰਖਦਿਆਂ ਹੋਇਆਂ ਉਹ ਹੀ ਸਰੀਰ ਅਤੇ ਨਾਮ ਬਦਲ ਕੇ ਪਹਿਰਾ ਦੇ ਰਹੇ ਹਨ । ਸ੍ਰੀ ਗੁਰੂ ਨਾਨਕ ਦੇਵ ਜਦੋਂ ਸਰੀਰ ਬਦਲਦੇ ਹਨ ਉਦੋਂ ਪਹਿਲੇ ਸਰੀਰ ਦੇ ਪ੍ਰੇਮੀਆਂ ਨੂੰ ਬੜਾ ਦੁਖ ਹੁੰਦਾ ਹੈ । ਪਰ ਜਦੋਂ ਨਵੇਂ ਸਰੀਰ ਤੇ ਸਰਧਾ ਬਝ ਜਾਂਦੀ ਹੈ ਤਾਂ ਫਿਰ ਸਭ ਨੌਂ ਬਰ ਨੌਂ ਹੋ ਜਾਂਦੇ ਹਨ । ਇੱਥੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਇਕ ਪ੍ਰੇਮੀ ਸੰਤ ਹਰਨਾਮ ਸਿੰਘ ਜੀ ਦੀ ਸਾਖੀ ਹੈ ।

ਸ਼੍ਰੋਮਣੀ ਭਗਤ ਕਬੀਰ ਜੀ ਲਿਖਦੇ ਹਨ

## ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ।
## ਦੇਹੀ ਕਿਸ ਕੀ ਬਾਪੁਰੀ ਪਵਿਤ੍ਰ ਹੋਇਗੋ ਗ੍ਰਾਮੁ ॥

ਭਾਵ ਨਾਮ ਜਪਣ ਵਾਲਾ ਆਪ ਤਾਂ ਪਵਿਤ੍ਰ ਹੁੰਦਾ ਹੀ ਹੈ ਅਤੇ ਇਸ ਦੇ ਨਾਲ ਉਹ ਗ੍ਰਾਮ ( ਗਾਂਵ ) ਜਿੱਥੇ ਉਹ ਰਹਿੰਦਾ ਹੈ ਉਹ ਸਾਰਾ ਹੀ ਪਵਿਤ੍ਰ ਹੋ ਜਾਂਦਾ ਹੈ

ਇਕ ਪਵਿਤ੍ਰ ਗ੍ਰਾਮ ਬ੍ਰਹਮੀ ਵਿਚ, ਇਕ ਨਾਮ ਦੇ ਰਸੀਏ ਸੰਤ ਹਰਨਾਮ ਸਿੰਘ ਜੀ ਰਹਿੰਦੇ ਸਨ । ਉਨ੍ਹਾਂ ਦੀ ਬ੍ਰਿਤੀ ਐਸੀ ਅਡੋਲ ਸੀ ਕਿ ਜਦੋਂ ਭਜਨ ਕਰਨ ਕਿਸੇ ਇਕਾਂਤ ਜਗਹ ਜਾਂ ਕਿਸੇ ਪਹਾੜ ਤੇ ਜਾ ਬਹਿੰਦੇ ਤਾਂ ਕਿੰਨਾ ਕਿੰਨਾ ਚਿਰ ਸਮਾਧੀ ਹੀ ਲਗੀ ਰਹਿੰਦੀ । ਜਦੋਂ ਸਮਾਧੀ ਖੁਲਣੀ ਜਾਂ ਜਦੋਂ ਕੋਈ ਛਕਣ ਦੀ ਇੱਛਾ ਹੋਣੀ ਤਾਂ ਮੰਡੀ ਸਹਿਰ ਦੇ ਕਿਸੇ ਪ੍ਰੇਮੀ ਸਿੱਖ ਦੇ ਘਰੋਂ ਪਰਸ਼ਾਦਾ ਛਕ ਜਾਂਦੇ ਸਨ ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵੀ ਉਨ੍ਹਾਂ ਨੂੰ ਬੜਾ ਪਿਆਰ ਕਰਿਆ ਕਰਦੇ ਸਨ, ਇਹ ਹੀ ਵਜ੍ਹਾ ਸੀ ਕਿ ਜਦੋਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਸੱਚ ਖੰਡ ਪਧਾਰ ਗਏ ਸਨ ਤਾਂ ਸੰਤ ਜੀ ਬੜੇ ਉਦਾਸ ਰਹਿੰਦੇ ਸਨ । ਹੁਣ ਉਹ ਆਪਣੇ ਮਨ ਦਾ ਦੁਖ ਕਿਸ ਨੂੰ ਸੁਣਾਉਣ, ਉਹ ਕਿਸ ਨਾਲ ਜੀ ਭਰ ਕੇ ਗਲਾਂ ਕਰਨ

## ਜੋ ਮੈ ਬੇਦਨ ਸਾ ਕਿਸੁ ਆਖਾ ਮਾਈ

ਖੈਰ ਕਿਸੇ ਤਰ੍ਹਾਂ ਕੁਝ ਸਮਾਂ ਲੰਘ ਗਿਆ, ਇਕ ਦਿਨ ਆਪ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਨੂੰ ਤੁਰ ਪਏ । ਰਾਹ ਵਿਚ ਕੁਝ ਇਹ ਜੇਹੀਆਂ ਸੋਚਾਂ ਸੋਚਦੇ ਰਹੇ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤਾਂ ਬੜਾ ਪਿਆਰ ਕਰਿਆ ਕਰਦੇ ਸਨ ਪਤਾ ਨਹੀਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇੜੇ ਵੀ ਆਉਣ ਦਿੰਦੇ ਹਨ ਕਿ ਨਹੀਂ,

## ਹਨਿਆ ਗਿਣਦਾ ਗੱਟੀਆਂ ਕਿਉਂਕਰ ਜਾਣੀਐ ਕੌਣ ਮਿਨਾਂਦੇ ,

ਜਦੋਂ ਆਪ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਕੋਠੀ ਵਲ ਜਾ ਰਹੇ ਸਨ ਤਾਂ ਰਾਹ ਵਿਚ ਇਕ ਬਜ਼ੁਰਗ ਮਾਤਾ ਮਿਲੀ । ਸੰਤ ਜੀ ਨੇ ਉਸ ਮਾਤਾ ਜੀ ਨੂੰ ਸਤਿ ਸ੍ਰੀ ਅਕਾਲ ਬੁਲਾਈ ਅਤੇ ਪੁੱਛਿਆ " ਮਾਤਾ ਜੀ ਤੁਹਾਡਾ ਸ਼ੁਭ ਨਾਮ ਕੀ ਹੈ ? "

ਉਸ ਮਾਤਾ ਨੇ ਕਿਹਾ, "ਸੰਤ ਜੀ, ਲੋਕ ਮੈਨੂੰ ਬੇਬੇ ਗੁਬਿੰਦਨੀ ਕਰ ਕੇ ਸੱਦਦੇ ਹਨ।" ਫਿਰ ਸੰਤ ਜੀ ਨੇ ਗੱਲਾਂ ਬਾਤਾਂ ਕਰਦਿਆਂ ਕਿਹਾ, "ਬੇਬੇ ਜੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤਾਂ ਆਪ ਮੈਨੂੰ ਬੁਲਾ ਕੇ ਕਿੰਨਾ ਕਿੰਨਾ ਚਿਰ ਬਚਨ ਬਿਲਾਸ ਕਰਦੇ ਰਹਿੰਦੇ ਸਨ, ਬੜਾ ਪਿਆਰ ਕਰਦੇ ਸਨ। ਉਨ੍ਹਾਂ ਦੇ ਜਾਨ ਨਾਲ ਮੇਰੇ ਵਾਸਤੇ ਤਾਂ ਸਾਰੀ ਦੁਨੀਆ ਹੀ ਸੁੰਨੀ ਹੋ ਗਈ ਹੈ। ਹੁਣ ਇਹ ਸਤਿਗੁਰੂ ਜੀ ਪਤਾ ਨਹੀਂ, ਨੇੜੇ ਵੀ ਆਉਣ ਦਿੰਦੇ ਹਨ ਕੇ ਨਹੀਂ?"

ਅਜੇ ਸੰਤ ਜੀ ਨੇ ਅਪਣੀ ਗੱਲ ਖਤਮ ਵੀ ਨਹੀਂ ਕੀਤੀ ਕਿ

"ਘਟ ਘਟ ਕੇ ਅੰਤਰ ਕੀ ਜਾਨਤ" ਵਾਲੇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਛਡਿ ਸਿੰਘਾਸਣ ਹਰਿ ਜੀ ਆਏ।

ਅਨੁਸਾਰ ਅਪਣੇ ਮਹਲ (ਕੋਠੀ) ਅੰਦਰੋਂ ਨੰਗੇ ਚਰਨੀਂ ਭੱਜੇ ਭੱਜੇ ਆਏ ਅਤੇ ਸੰਤ ਜੀ ਨੂੰ ਗਲਵਕੜੀ ਵਿਚ ਲੈ ਕੇ ਬੜੇ ਪ੍ਰੇਮ ਨਾਲ ਘੁਟਿਆ, ਸੁਖ ਸਾਂਦ ਪੁੱਛੀ ਅਤੇ ਬਚਨ ਕੀਤਾ, "ਸੰਤ ਜੀ, ਕਿਸੇ ਚੀਜ਼ ਦੀ ਲੋੜ ਹੈ ਤਾਂ ਦੱਸੋ।" ਇਹ ਸੁਣਦਿਆਂ ਸਾਰ ਹੀ ਸੰਤ ਜੀ ਕੁਝ ਮਸਤਾਨੇ ਹੋ ਗਏ ਅਤੇ ਉੱਚੀ ਉੱਚੀ ਕਹਿਣ ਲਗ ਪਏ ਧੰਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਜਦੋਂ ਕੁਝ ਹੋਸ਼ ਆਈ ਤਾਂ ਕਹਿਣ ਲਗੇ, ਭਾਈ ਇਹ ਤਾਂ ਬਿਲਕੁਲ ਸੱਚ ਹੀ ਨਿਕਲਿਆ

ਜੋਤਿ ਓਹਾ, ਜੁਗਤਿ ਸਾਇ,

ਸਿਰਫ ਸਹਿ ਕਾਇਆ ਫੇਰਿ ਪਲਟੀਐ।

# ਸਮੇਂ ਦੇ ਹਾਕਮ (ਸੂਬਾ ਜੈਮਲ ਸਿੰਘ ਜੀ ਮੰਡੀ)

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਅਪਣੀ ਇੱਛਾ ਅਨੁਸਾਰ ੨੧-੨੨ ਅਗਸਤ ; ੧੯੫੯ (੫-੬ ਭਾਦਰੋਂ ਸੰਮਤ ਬਿਕਰਮੀ ੨੦੧੬) ਦੀ ਵਿਚਲੀ ਰਾਤ ਨੂੰ ਸੱਚ ਖੰਡ ਪਾਰ ਗਏ ਸਨ ਅਤੇ "

## ਖਾਲੀ ਤਖਤ ਨ ਰਹੇ ਹੈ ਮਹਾਂ ਪੁਰਖ ਕਾ ਜੋਇ"

ਸਾਰ ਅਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ

## ਤਖਤਿ ਬਹੈ ਤਖਤੈ ਕੀ ਲਾਇਕ

ੀ ਸਤਿਗੁਰੂ ਜਗਜੀਤ ਸਿੰਘ ਜੀ ਗੁਰ ਗੱਦੀ ਤੇ ਸੁਭਾਇਮਾਨ ਹੋਏ ਅਤੇ ੧੦ ਸਤੰਬਰ ਦਸਤਾਰ ਬੰਦੀ ਸਮਾਗਮ ਹੋਇਆ। ਉਸ ਸਮੇਂ ਸੰਗਤ ਦੀ ਹਾਜਰੀ ੧ ਲੱਖ ਤੋਂ ਉੱਤੇ ਦਸੀ ਜਾਂਦੀ ਹੈ। ਇਸ ਸਮੇਂ ਇਹ ਸੁਭਾਵਕ ਹੀ ਸੀ ਕਿ ਹਰ ਸਿੱਖ ਅਪਣੇ ਨਵੇਂ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਸਤਿਗੁਰੂ ਜੀ ਚਰਨ ਅਪਣੇ ਨਗਰ ਅਤੇ ਘਰ ਪਵਾਏ। ਸੂਬਿਆਂ ਵਲੋਂ, ਜਥੇਦਾਰਾਂ ਵਲੋਂ ਅਤੇ ਹੋਰ ਈ ਸਿੱਖਾਂ ਵਲੋਂ ਉਨ੍ਹਾਂ ਦੇ ਨਗਰਾਂ ਵਿਚ ਚਰਨ ਪਾਉਣ ਵਾਸਤੇ ਅਣਗਿਣਤ ਅਰਜ਼ਾਂ ਹੋਈਆਂ। ਸਿਆਮ ਦੇ ਸੂਬੇ ਸੇਠ ਦਿਆਲ ਸਿੰਘ ਜੀ ਨੇ ਵੀ ਸਿਆਮ ਦਰਸ਼ਨ ਦੇਣ ਲਈ ਅਰਜ ਕੀਤੀ ਸੀ। ਮੰਡੀ (Himachal Pardesh) ਦੀ ਸੰਗਤ ਨੇ ਵੀ ਮੰਡੀ ਦਰਸ਼ਨ ਵਾਸਤੇ ਅਰਜ਼ ਕੀਤੀ ਸੀ। ਇਨ੍ਹਾਂ ਨੂੰ ਆਉਣ ਵਾਲੀ ਦੀਵਾਲੀ ੇ ਮੇਲੇ ਅੰਮ੍ਰਿਤਸਰੋਂ ਹੋ ਕੇ ਮੰਡੀ ਜਾਣ ਦਾ ਪ੍ਰੋਗਰਾਮ ਦੱਸਿਆ ਗਿਆ ਸੀ।

ਪ੍ਰੋਗਰਾਮ ਅਨੁਸਾਰ ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤਸਰ ਦਰਸ਼ਨ ਦਿੱਤੇ। ਅਪਣੇ ਨਵੇਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ, ਅੰਮ੍ਰਿਤਸਰ ਦੇ ਆਲੇ ਦੁਆਲੇ ੀ ਬੜੀ ਸੰਗਤ ਆਈ ਸੀ। ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸਾਲਾ ਵਿਖੇ ਹੋਇਆ ਸੀ।

ਇਸ ਮੇਲੇ ਤੇ ਮੰਡੀ ਦੇ ਸੂਬਾ ਜੈਮਲ ਸਿੰਘ ਜੀ ਵੀ ਆਏ ਸਨ ਅਤੇ ਸਤਿਗੁਰੂ ਜੀ ਦੇ ਆਸਣ ਦੇ ਕੋਲ ਹੀ ਬੈਠੇ ਹੋਏ ਸਨ। ਸੂਬਾ ਜੀ, ਸਤਿਗੁਰੂ ਜੀ ਦੇ ਮੰਡੀ ਜਾਣ ਦੇ ਪ੍ਰੋਗਰਾਮ ਅਨੁਸਾਰ ਸਤਿਗੁਰੂ ਜੀ ਨੂੰ ਅਗੋਂ ਲੈਣ ਵਾਸਤੇ ਆਏ ਸਨ।

ਇਸ ਮੇਲੇ ਤੇ ਸੰਤ ਹਰਨਾਮ ਸਿੰਘ ਜੀ ਨੌਸ਼ਹਿਰੇ ਵਾਲੇ (ਕਿਲੇ ਵਾਲੇ) ਵੀ ਆਏ ਸਨ। ਉਨ੍ਹਾਂ ਨੇ ੨੫ ਰੁਪਏ ਭੇਟਾ ਰੱਖ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਬੈਠ ਗਏ। ਵਾਰ ਦੀ ਸਮਾਪਤੀ ਪਿਛੋਂ ਸੰਤ ਜੀ ਨੇ ਗਲ ਵਿਚ ਪੱਲਾ ਪਾ ਕੇ ਨਮਸਕਾਰ ਕੀਤੀ ਅਤੇ ਅਰਜ਼ ਕੀਤੀ ਕਿ ਅੱਜ ਆਪ ਜੀ ਨੌਸ਼ਹਿਰੇ ਦਰਸ਼ਨ ਦੇਣ ਜਾ ਰਹੇ ਹੋ, ਕ੍ਰਿਪਾ ਕਰੋ, ਲੰਗਰ ਵਾਸਤੇ ਮੇਰੀ ਅਰਜ ਪ੍ਰਵਾਨ ਕਰੋ।

ਸਤਿਗੁਰੂ ਜੀ ਨੇ ਫੁਰਮਾਇਆ, "ਅੱਜ ਦੇ ਲੰਗਰ ਦੀ ਅਰਜ ਨੌਸ਼ਹਿਰੇ ਦੇ ਹੀ ਇਕ ਸਿੱਖ ਨੇ ਕੀਤੀ ਹੋਈ ਹੈ। ਲੰਗਰ ਉੱਥੇ ਤਿਆਰ ਹੋ ਰਿਹਾ ਹੈ। ਲੰਗਰ ਅਸਾਂ ਉੱਥੇ ਹੀ ਛਕਣਾ ਹੈ।"

ਫਿਰ ਸੰਤ ਜੀ ਨੇ ਅਰਜ਼ ਕੀਤੀ "ਅੱਜ ਰਾਤ ਨੌਸ਼ਹਿਰੇ ਹੀ
ਦਰਸ਼ਨ ਦਿਉ ਤੇ ਡੇਰਾ ਵੀ ਮੇਰੇ ਗ੍ਰਹਿ ਵਿਖੇ ਕਰੋ ਜੀ ।
ਸਤਿਗੁਰੂ ਜੀ ਨੇ ਸੰਤ ਜੀ ਦੀ ਡੇਰੇ ਵਾਲੀ ਅਰਜ ਪ੍ਰਵਾਨ ਕਰ ਲਈ ਅਤੇ ਰਾਤ ਨੌਸ਼ਹਿਰੇ ਹੀ ਠਹਿਰਨ ਦਾ ਪ੍ਰੋਗਰਾਮ ਬਣਾ ਲਿਆ । ਸੰਤ ਜੀ ਪ੍ਰਵਾਨਗੀ ਲੈ ਕੇ ਅਤੇ ਨਮਸਕਾਰ ਕਰਕੇ ਚਲੇ ਗਏ ।

ਜਦੋਂ ਸੱਚੇ ਪਾਤਸ਼ਾਹ ਜੀ ਸ੍ਰੀ ਅੰਮ੍ਰਿਤਸਰ ਤੋਂ ਰਵਾਨਾ ਹੋਣ ਲਗੇ ਤਾਂ ਹੁਕਮ ਕਰਕੇ ਸੂਬਾ ਜੈਮਲ ਸਿੰਘ ਜੀ ਨੂੰ ਵੀ ਆਪਣੀ ਕਾਰ ਵਿਚ ਬੈਠਾਲ ਲਿਆ । ਨੌਸ਼ਹਿਰਾ, ਜਿੱਥੇ ਸੰਤ ਜੀ ਦਾ ਡੇਰਾ ਹੈ, ਅੰਮ੍ਰਿਤਸਰ ਤੋਂ ੪੦ ਕੀਲੋਮੀਟਰ ਤੇ ਹੈ ਅਤੇ ਮੇਨ ਰੋਡ ਤੋਂ ਤਕਰੀਬਨ ੧੦੦ ਕਦਮਾਂ ਤੇ ਹੈ ।

ਸ੍ਰੀ ਸਤਿਗੁਰੂ ਜੀ ਦੇ ਪ੍ਰੋਗਰਾਮ ਦਾ ਪਤਾ ਤਾਂ ਉਸ ਇਲਾਕੇ ਦੀ ਸੰਗਤ ਨੂੰ ਲੱਗ ਹੀ ਚੁਕਾ ਸੀ ਨਾਲੇ ਥਾਂ ਥਾਂ ਤੇ ਟੈਲੀਫੂਨ ਖੜਕ ਰਹੇ ਸਨ । ਰਾਹ ਦੇ ਨਗਰਾਂ ਦੀ ਸੰਗਤ ਮੇਨ ਰੋਡ ਤੇ ਕਈ ਥਾਂਵਾਂ ਤੇ ਖੜੀ ਸੀ । ਜਦੋਂ ਵੀ ਕਾਰ ਕਿਸੇ ਨਗਰ ਪਹੁੰਚਦੀ ਤਾਂ ਉਸ ਨਗਰ ਦੀ ਸੰਗਤ ਮੇਨ ਰੋਡ ਉੱਤੇ ਹੀ ਜੈਕਾਰਿਆਂ ਨਾਲ ਸੁਆਗਤ ਕਰਦੀ ਅਤੇ ਸਤਿਗੁਰੂ ਜੀ ਅਗੇ ਨਗਰ ਵਿਚ ਚਰਨ ਪਾਉਣ ਵਾਸਤੇ ਅਰਜ਼ ਕਰਦੀ। ਸਤਿਗੁਰੂ ਜੀ ਅਰਜ਼ ਮੰਨ ਕੇ ਉਨ੍ਹਾਂ ਦੇ ਨਗਰਾਂ ਵਿਚ ਦਰਸ਼ਨ ਦੇ ਆਉਂਦੇ,
ਭਾਵੇਂ ਸ੍ਰੀ ਅੰਮ੍ਰਿਤਸਰ ਤੋਂ ਨੌਸ਼ਹਿਰਾ ਸਿਰਫ ੪੦ਕੀਲੋਮੀਟਰ ਤੇ ਹੀ ਹੈ ਪਰ ਰਾਹ ਵਿਚ ਸੰਗਤਾਂ ਨੂੰ ਦਰਸ਼ਨ ਦੇਂਦਿਆਂ ਅਤੇ ਚਰਨ ਪਾਉਂਦਿਆਂ ਕਾਰ ਬੜੀ ਦੇਰ ਨਾਲ ਨੌਸ਼ਹਿਰੇ ਪਹੁੰਚੀ । ਕਾਰ ਦੇ ਰੁਕਣ ਦੀ ਦੇਰ ਸੀ ਕਿ ਸੰਗਤ ਨੇ ਅਸਮਾਨ ਗੁੰਜਾਉ ਜੈਕਾਰਿਆਂ ਨਾਲ ਸੁਆਗਤ ਕੀਤਾ। ਫਿਰ ਮੇਨ ਰੋਡ ਤੋਂ ਸੰਤ ਜੀ ਦੇ ਡੇਰੇ ਤਕ ਸਤਿਗੁਰੂ ਜੀ ਨੂੰ ਇਕ ਜਲੂਸ ਦੀ ਸ਼ਕਲ ਵਿਚ ਲੈ ਜਾਇਆ ਗਿਆ । ਸੰਗਤ ਅੱਗੇ ਪਿੱਛੇ ਦਿਵਾਨੀ ਮਸਤਾਨੀ ਹੋਈ ਸ਼ਬਦ ਪੜ੍ਹਦੀ ਜਾ ਰਹੀ ਸੀ ਸ਼ਬਦ ਦੀ ਧਾਰਨਾਂ ਸੀ

ਜਿੱਥੇ ਚਰਨ ਗੁਰਜੀ ਪਾਏ ਮੰਦਰਾਂ ਨੂੰ ਭਾਗ ਲੱਗਿਆ

ਸੰਗਤ ਇੰਨੀ ਖੁਸ਼ ਅਤੇ ਇੰਨੀ "ਦਿਵਾਨੀ ਅਤੇ ਮਸਤਾਨੀ ਸ਼ਬਦ ਪੜ੍ਹਦੀ ਜਾ ਰਹੀ ਸੀ ਕਿ ੧੦੦ ਕਦਮਾਂ ਤੇ ਡੇਰਾ ਤਕ ਪੁਜਣ ਵਾਸਤੇ ਤਕਰੀਬਨ ੧ ਘੰਟਾ ਲੱਗ ਗਿਆ ।

ਸੱਚੇ ਪਾਤਸ਼ਾਹ ਜੀ ਨੇ ਲੰਗਰ ਭਾਂ ਉਸ ਸਿੱਖ ਘਰ ਛਕਿਆ ਜਿਸ ਨੇ ਅਰਜ਼ ਕੀਤੀ ਹੋਈ ਸੀ ਅਤੇ ਡੇਰਾ ਸੰਤ ਜੀ ਦੇ ਡੇਰੇ ਕੀਤਾ । ਸ਼ਾਮ ਦਾ ਕੀਰਤਨ ਥੜ੍ਹੇ ਤੇ ਜਿੱਥੇ ਦੀਵਾਨ ਲਈ ਥਾਂ ਬਣੀ ਸੀ ਸੰਤ ਦਰਸ਼ਨ ਸਿੰਘ-ਸੰਤ ਖਜ਼ਾਨ ਸਿੰਘ ਜੀ ਨੇ ਕੀਤਾ । ਸ੍ਰੀ ਸਤਿਗੁਰੂ ਜੀ ਦਾ ਆਸਣ ਬੜੇ ਸੁੰਦਰ ਤਰੀਕੇ ਨਾਲ ਵਿਛਾਇਆ ਹੋਇਆ ਸੀ । ਨੌਸ਼ਹਿਰੇ ਦੇ ਆਲੇ ਦੁਆਲੇ ਦੀ ਬਹੁਤ ਸੰਗਤ, ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਈ ਸੀ । ਰਾਤ ਨੂੰ ਸੰਤ ਗਿਆਨ ਸਿੰਘ ਜੀ ਵੀਰੋਕੇ ਵਾਲਿਆਂ ਨੇ ਦੀਵਾਨ ਲਾਇਆ । ਰੰਗਾ ਮੇਲਾ ਬਣ ਗਿਆ ਸੀ ।

ਅਗਲੀ ਸਵੇਰ ਨੂੰ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਵੀ ਉੱਥੇ ਹੀ ਹੋਇਆ। ਬੜੀ ਸੰਗਤ ਇਸ਼ਨਾਨ ਕਰ ਕੇ ਉੱਥੇ ਪੁੱਜੀ ਸੀ। ਸੰਤ ਜੀ, ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ, ਸਤਿਗੁਰੂ ਜੀ ਦੇ ਆਸਣ ਦੇ ਕੋਲ ਹੀ ਬਹਿ ਗਏ ਸਨ। ਜੋ ਵੀ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਆਉਂਦਾ, ਸੰਤ ਜੀ ਉਸਦੀ ਬਾਂਹ ਫੜ ਕੇ ਕਹਿੰਦੇ :-

"ਇਹ ਵਕਤ ਦੇ ਹਾਕਮ ਹਨ
ਸਤਿਗੁਰੂ ਜੀ ਨੂੰ ਮੱਥਾ ਟੇਕੋ
ਅਜ ਸਾਡੇ ਧੰਨ ਭਾਗ ਹਨ ਜੋ ਸਤਿਗੁਰੂ ਜੀ ਇੱਥੇ ਦਰਸ਼ਨ
ਦੇ ਰਹੇ ਹਨ।"

**ਵਡੇ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ)**

ਕੀਰਤਨ ਦੀ ਸਮਾਪਤੀ ਪਿਛੋਂ ਸੱਚੇ ਪਾਤਸ਼ਾਹ ਜੀ ਨੇ ਅਪਣੇ ਮਿੱਥੇ ਹੋਏ ਪ੍ਰੋਗਰਾਮ ਅਨੁਸਾਰ ਮੰਡੀ ਲਈ ਚਾਲੇ ਪਾ ਦਿੱਤੇ



## ਨਾਵੀਂ ਸਾਖੀ (ਸ੍ਰੀ ਜਸਵਿੰਦਰ ਸਿੰਘ ਜੀ)

ਸੇਠ ਭਜਨੀਕ ਸਿੰਘ ਜੀ ਮੰਡੀ ਵਾਲੇ ਦੀ ਪਤਨੀ ਦਾ ਨਾਂ ਬਲਵੰਤ ਕੌਰ ਹੈ ਜੋ ਸੰਤ ਗੁਰਨਾਮ ਸਿੰਘ ਜੀ ਕਾਮੋਕਿਆਂ ਵਾਲਿਆਂ ਦੀ ਪੁਤਰੀ ਹੈ। ਇਹ ਸਾਖੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਮੰਡੀ ਦੇ ਅਖੀਰਲੇ ਤੋਂ ਪਹਿਲੇ ਦੌਰੇ ਦੀ ਹੈ। ਸੇਠ ਭਜਨੀਕ ਸਿੰਘ ਜੀ ਦੇ ਘਰੋਂ, ਜਦੋਂ ਵੀ ਉਮੀਦਵਾਰੀ ਹੁੰਦੀ, ਦੋ ਚਾਰ ਮਹੀਨਿਆਂ ਪਿਛੋਂ ਬੀਮਾਰ ਹੋ ਜਾਂਦੀ ਅਤੇ ਬੱਚਾ ਡਿੱਗ ਪੈਂਦਾ। ਕਈ ਵਾਰੀ ਇਸ ਤਰ੍ਹਾਂ ਹੋਇਆ। ਬੜੇ ਇਲਾਜ ਕਰਵਾਏ ਗਏ ਪਰ ਕੋਈ ਲਾਭ ਨ ਹੋਇਆ। ਪਤੀ ਪਤਨੀ ਦੋਵੇਂ ਮਾਯੂਸ ਰਹਿੰਦੇ ਸਨ।

ਸੇਠ ਭਜਨੀਕ ਸਿੰਘ ਨੂੰ ਕਿਸੇ ਦੱਸ ਪਾਈ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਸਿੰਘ ਜੀ ਦੇ ਸੇਵਕ, ਸੰਤ ਰਤਨ ਸਿੰਘ ਜੀ ਕੋਲ ਇਸ ਮਰਜ਼ ਦੀ ਦਵਾਈ ਹੈ, ਆਪ ਉਸ ਨੂੰ ਮਿਲੋ। ਜਦੋਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਪਣੇ ਅਖੀਰਲੇ ਤੋਂ ਪਹਿਲੇ ਦੌਰੇ ਤੇ ਮੰਡੀ ਆਏ ਤਾਂ ਸੇਠ ਭਜਨੀਕ ਸਿੰਘ ਜੀ ਨੇ ਕੋਠੀ ਜਾ ਕੇ ਸੰਤ ਰਤਨ ਸਿੰਘ ਜੀ ਨੂੰ ਸਾਰੀ ਗੱਲ ਦੱਸੀ ਅਤੇ ਦਵਾਈ ਦੀ ਮੰਗ ਕੀਤੀ। ਸੰਤ ਰਤਨ ਸਿੰਘ ਜੀ ਨੇ ਕਿਹਾ ਕਿ ਦਵਾਈ ਤਾਂ ਮੇਰੇ ਕੋਲ ਹੈ ਪਰ

**ਅਉਖਧ ਆਏ ਰਾਸਿ ਵਿਚਿ ਆਪਿ ਖਲੋਇਆ।**

ਸੰਤ ਜੀ ਨੇ ਕਿਹਾ ਦਵਾਈ ਵਿਚ ਉਨਾ ਚਿਰ ਕੁਝ ਨਹੀਂ ਪਇਆ ਹੋਇਆ ਜਿੰਨਾ ਚਿਰ ਸਤਿਗੁਰੂ ਜੀ ਦੀ ਮਹਰ ਨਾ ਲੱਗ ਜਾਵੇ। ਹੁਣ ਸੱਚੇ ਪਾਤਸ਼ਾਹ ਜੀ ਬਿਰਾਜੇ ਹੋਏ ਹਨ, ਜਦੋਂ ਉਠਣਗੇ ਤਾਂ ਅਰਜ਼ ਕਰਨੀ, ਫਿਰ ਜਿਸ ਤਰ੍ਹਾਂ ਹੁਕਮ ਹੋਵੇਗਾ ਉਸ ਤਰ੍ਹਾਂ ਕਰਨਾ।

ਥੋੜੇ ਚਿਰ ਪਿਛੋਂ, ਸਤਿਗੁਰੂ ਜੀ ਬਿਰਾਜ ਕੇ ਉਠੇ, ਇਸ਼ਨਾਨ ਕਰਕੇ ਜਦੋਂ ਲੰਗਰ ਛਕਣ ਲੱਗੇ ਤਾਂ ਸੇਠ ਜੀ ਨੂੰ ਵੇਖਕੇ, ਉਨ੍ਹਾਂ ਨੂੰ ਬੁਲਾ ਕੇ ਅਪਣੇ ਕੋਲ ਹੀ ਬਹਾ ਕੇ ਬੜੇ ਪ੍ਰੇਮ ਨਾਲ ਪੁੱਛਿਆ, "ਕਿਉ ਭਜਨੀਕ, ਕਿਧਰ ਆਇਆ ਏਂ ? ਕੀ ਕੋਈ ਕੰਮ ਏ ?"

ਸੇਠ ਭਜਨੀਕ ਸਿੰਘ ਜੀ ਨੇ ਅਰਜ਼ ਕਰਦਿਆਂ ਸਾਰੀ ਗਲ ਦਸੀ ਅਤੇ ਬੇਨਤੀ ਕੀਤੀ ਕਿ ਆਪ ਜੀ ਕਿਰਪਾ ਕਰੋ ਅਤੇ ਕੋਈ ਦਵਾਈ ਦਿਓ। ਜਦੋਂ ਇਹ ਅਰਜ਼ ਕੀਤੀ ਗਈ ਸੀ ਉਦੋਂ ਵੀ, ਬਲਵੰਤ ਕੌਰ ਨੂੰ ਦੋ ਕੁ ਮਹੀਨਿਆਂ ਦਾ ਗਰਭ ਸੀ। ਉਹ ਚਾਹੁੰਦੇ ਸਨ ਕਿ ਸਤਿਗੁਰੂ ਜੀ ਕਿਰਪਾ ਕਰਨ ਤਾਂ ਜੋ ਇਸ ਵਾਰ ਸਾਨੂੰ ਨਿਰਾਸ ਨ ਹੋਣਾ ਪਵੇ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ, "ਭਜਨੀਕ, ਉਦਾਸ ਨ ਹੋਵੀਂ, ਬੱਚਾ ਇਹ ਤਾਂ ਨਹੀਂ ਰਹਿਣਾ ਪਰ ਅੱਗੋਂ ਮੈਂ ਜਾਣ ਨਹੀਂ ਦੇਂਦਾ। ਕਿਸੇ ਦਵਾਈ ਦੀ ਲੋੜ ਨਹੀਂ, ਸਤਿਗੁਰੂ ਕਿਰਪਾ ਕਰਨਗੇ, ਸਾਧ ਸੰਗਤ ਕਿਰਪਾ ਕਰੇਗੀ, ਸਤਿਗੁਰੂ ਜ਼ਰੂਰ ਕਿਰਪਾ ਕਰਨਗੇ। ਡੋਲਣ ਦੀ ਲੋੜ ਨਹੀਂ।"

ਖੈਰ ਉਹ ਬੱਚਾ ਵੀ ਨ ਰਿਹਾ। ਕੁਝ ਸਮੇਂ ਪਿਛੋਂ ਜਦੋਂ ਸਤਿਗੁਰੂ ਜੀ ਮੰਡੀ ਦੇ ਆਪਣੇ ਅਖੀਰਲੇ ਦੌਰੇ ਤੇ ਮੰਡੀ ਆਏ ਤਾਂ ਸੇਠ ਜੀ ਨੇ ਅਰਜ਼ ਕਰਕੇ ਸਤਿਗੁਰੂ ਜੀ ਦੇ ਚਰਨ ਆਪਣੇ ਘਰ ਪਵਾਏ। ਉਥੇ ਘਰ ਵਿਚ ਹੀ ਸਤਿਗੁਰੂ ਜੀ ਨੇ ਸੇਠ ਜੀ ਨੂੰ ਪੁੱਛਿਆ, "ਸੁਣਾ ਭਜਨੀਕ, ਕੋਈ ਹੈ, ਭਾਵ ਕੋਈ ਉਮੀਦਵਾਰੀ ਹੈ?" ਉਸ ਸਮੇਂ ਉਮੀਦਵਾਰੀ ਵਾਲੀ ਗਲ ਕੋਈ ਨਹੀਂ ਸੀ ਪਰ ਸੇਠ ਜੀ ਨੇ ਨਾਂਹ ਤਾਂ ਨ ਕੀਤੀ ਸਗੋਂ ਹੱਥ ਜੋੜ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ, ਤੁਹਾਡੀ ਕਿਰਪਾ ਚਾਹੀਦੀ ਹੈ, ਤੁਸਾਂ ਹੀ ਬਖਸ਼ਸ਼ ਕਰਨੀ ਹੈ।" ਅੰਤਰਜਾਮੀ ਸਤਿਗੁਰੂ ਜੀ ਨੇ ਜਾਣ ਲਿਆ ਕਿ ਅਜੇ ਕੋਈ ਉਮੀਦਵਾਰੀ ਨਹੀਂ ਹੈ। ਉਨ੍ਹਾਂ ਸੇਠ ਜੀ ਨੂੰ ਕਿਹਾ, "ਤੁਸੀਂ ਫਿਕਰ ਨ ਕਰੋ, ਭਜਨ ਬਾਣੀ ਕਰਦੇ ਰਹੋ ਅਤੇ ਅਰਦਾਸ ਕਰਦੇ ਰਹੋ। ਸਤਿਗੁਰੂ ਜ਼ਰੂਰ ਕਿਰਪਾ ਕਰਨਗੇ, ਸਾਧ ਸੰਗਤ ਜ਼ਰੂਰ ਕਿਰਪਾ ਕਰੇਗੀ, ਸੱਚੇ ਪਾਤਸ਼ਾਹ ਜੀ ਜ਼ਰੂਰ ਕਿਰਪਾ ਕਰਨਗੇ, ਮੇਰੀ ਇਕ ਗਲ ਯਾਦ ਰਖਣੀ ਕਿ ਜਦੋਂ ਕਾਕਾ ਹੋਵੇਗਾ ਮੇਲਾ ਆਪਣੇ ਆਪ ਨਹੀਂ ਕਰਨਾ। ਮੇਲੇ ਦੀ ਤਰੀਕ ਮੈਂ ਆਪ ਦਿਆਂਗਾ ਅਤੇ ਮੇਲੇ ਤੇ ਸਣੇ ਪਰਵਾਰ ਆਉਣਾ ਹੈ।"

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮੰਡੀ ਤੋਂ ਸ੍ਰੀ ਭੈਣੀ ਸਾਹਿਬ ਆ ਗਏ ਅਤੇ ਇਥੇ ਹੀ ੨੧ ਅਤੇ ੨੨ ਅਗਸਤ ਸੰਨ ੧੯੫੯ ਦੀ ਵਿਚਲੀ ਰਾਤ ਨੂੰ ਸੱਚ ਖੰਡ ਪਧਾਰ ਗਏ। ਉਨ੍ਹਾਂ ਦੇ ਪਿਛੋਂ, ਉਨ੍ਹਾਂ ਦੇ ਹੁਕਮ ਅਨੁਸਾਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰ ਗੱਦੀ ਤੇ ਸੁਭਾਇਮਾਨ ਹੋਏ।

ਹੁਣ ਦੋਵੇਂ ਜੀਅ ਬੜੇ ਉਦਾਸ ਰਹਿੰਦੇ ਸਨ, ਇਕ ਤਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਵਿਛੋੜਾ ਅਤੇ ਦੂਜਾ ਬੱਚੇ ਦੀ ਚਿੰਤਾ, ਅਤੇ ਕਦੇ ਕਦੇ ਇਹ ਵੀ ਖਿਆਲ ਕਰਦੇ ਕਿ ਸਤਿਗੁਰੂ ਜੀ ਨੇ ਫੁਰਮਾਇਆ ਸੀ ਕਿ ਹੋਣ ਵਾਲੇ ਕਾਕੇ ਦੇ ਮੇਲੇ ਦੀ ਤਾਰੀਕ ਮੈਂ ਆਪ ਦਿਆਂਗਾ ਅਤੇ ਸਣੇ ਪਰਵਾਰ ਆਉਣਾ ਹੈ ਪਤਾ ਨਹੀਂ ਇਹ ਬਚਨ ਕਿਸ ਤਰ੍ਹਾਂ ਪੂਰੇ ਹੋਣਗੇ?

ਭਾਵੇਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਸੱਚ ਖੰਡ ਪਧਾਰ ਗਏ ਸਨ ਪਰ ਉਨ੍ਹਾਂ ਦੇ ਬਚਨ ਸਦਕਾ ਠੀਕ ਦਸ ਮਹੀਨਿਆਂ ਪਿਛੋਂ ਕਾਕੇ ਦਾ ਜਨਮ ਹੋਇਆ। ਹਰ ਪਾਸਿਉਂ ਵਧਾਈ, ਵਧਾਈ ਦੀ ਆਵਾਜ਼ ਆਉਣ ਲਗੀ।

ਕੁਝ ਦਿਨਾਂ ਪਿਛੋਂ ਸੇਠ ਜੀ ਸ੍ਰੀ ਭੈਣੀ ਸਾਹਿਬ ਗਏ ਅਤੇ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਕਵਲਾਂ ਤੇ ਨਮਸਕਾਰ ਕਰਕੇ ਬੇਨਤੀ ਕੀਤੀ, "ਗ੍ਰੀਬ ਨਿਵਾਜ ਜੀ, ਆਪ ਜੀ ਦੀ ਕਿਰਪਾ ਨਾਲ ਕਾਕੇ ਦੀ ਬਖਸ਼ਸ਼ ਹੋਈ ਹੈ, ਮੇਲਾ ਕਰਨ ਦਾ ਖਿਆਲ ਹੈ"

ਸੇਠ ਜੀ ਨੇ ਹਾਲਾਂ ਇੰਨਾ ਹੀ ਬਚਨ ਕੀਤਾ ਸੀ ਕਿ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਤਤ ਛਿਨ ਫੁਰਮਾਇਆ, "ਮੈਂ ਬਚਨ ਕੀਤਾ ਹੋਇਆ ਹੈ ਕਿ ਮੇਲੇ ਦੀ ਤਾਰੀਕ ਮੈਂ ਆਪ ਦਿਆਂਗਾ ਅਤੇ ਸਣੇ ਪਰਵਾਰ ਆਉਣਾ ਹੈ। ਕੀ ਯਾਦ ਹੈ ਕਿ ਨਹੀਂ? ਹੁਣ ਤੁਸੀਂ ਜਾਉ। ਪ੍ਰੋਗ੍ਰਾਮ ਬਣਾ ਕੇ, ਤੁਹਾਨੂੰ ਤਾਰੀਕ ਦੱਸੀ ਜਾਵੇਗੀ।"

ਕੁਝ ਦਿਨਾਂ ਪਿਛੋਂ ਸਤਿਗੁਰੂ ਜੀ ਵਲੋਂ ਮੇਲੇ ਦੀ ਤਾਰੀਕ ਦਿੱਤੀ ਗਈ। ਮਿੱਥੀ ਹੋਈ ਤਾਰੀਕ ਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਸਣੇ ਪਰਵਾਰ ਮੰਡੀ ਪਹੁੰਚ ਗਏ। ਹਜ਼ੂਰੀ ਸੇਵਕ, ਰਾਗੀ, ਕਈ ਜਥੇਦਾਰ ਅਤੇ ਕਈ ਸਾਧ ਵੀ ਸਤਿਗੁਰੂ ਜੀ ਦੇ ਨਾਲ ਹੀ ਮੰਡੀ ਪਹੁੰਚ ਗਏ। ਮੰਡੀ ਅੱਗੇ ਹੀ ਸਾਧ ਸੰਗਤ ਬੜੀ ਹੈ, ਬੜਾ ਚੰਗਾ ਮੇਲਾ ਹੋਇਆ।

ਸਾਧ ਸੰਗਤ ਜੀ, ਜ਼ਰਾ ਵਿਚਾਰ ਕਰੀਏ ਤਾਂ ਪਤਾ ਲਗਦਾ ਹੈ ਕਿ ਕਾਕਾ ਹੋਣ ਤੋਂ ਦਸ ਮਹੀਨੇ ਪਹਿਲਾਂ ਜਿਹੜੇ ਬਚਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਕੀਤੇ ਸਨ ਉਹੀ ਬਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਾਕਾ ਹੋਣ ਤੋਂ ਪਿਛੋਂ ਕੀਤੇ ਸਨ ਜੋ ਇਸ ਤਰ੍ਹਾਂ ਹਨ :-

**ਮੇਲੇ ਦੀ ਤਾਰੀਕ ਮੈਂ ਆਪ ਦਿਆਂਗਾ ਅਤੇ ਸਣੇ ਪਰਵਾਰ ਆਉਣਾ ਹੈ।"**

ਹੁਣ ਆਪ ਹੀ ਨਿਰਣਾ ਕਰ ਲਓ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ

**ਜੋਤਿ ਓਹਾ, ਜੁਗਤਿ ਸਾਇ,**

ਸਿਰਫ਼

**ਸਹਿ ਕਾਇਆ ਫੇਰਿ ਪਲਟੀਐ**

ਵਾਲੀ ਗਲ ਹੈ ਕਿ ਨਹੀਂ।

# ਇੰਗਲੈਂਡ ਵਿਚ ਬਾਰਸ਼

ਸ਼੍ਰੀ ਸਤਿਗੁਰੂ ਤੇਗ ਬਹਾਦਰ ਜੀ ਲਿਖਦੇ ਹਨ **ਪਾਂਚ ਤਤ ਕੋ ਤਨ ਰਚਿਓ**
ਤੇ ਭਗਤ ਕਬੀਰ ਜੀ ਵੀ ਲਿਖਦੇ ਹਨ **ਪੰਚ ਤਤੁ ਮਿਲਿ ਕਾਇਆ** ਕੀਨੀ
ਭਾਵ ਇਹ ਹੈ ਕਿ ਸਾਡੇ ਸਰੀਰ ਪੰਜਾਂ ਤੱਤਾਂ ਦੇ ਬਣੇ ਹੋਏ ਹਨ
(1) ਪ੍ਰਿਥਵੀ (2) ਜਲ (3) ਪਵਨ (4) ਅਗਨਿ ਅਤੇ (5) ਆਕਾਸ਼
ਇਨ੍ਹਾਂ ਪੰਜਾਂ ਤੱਤਾਂ ਵਿਚ ਇੱਕ ਤੱਤ ਜਲ ਅਥਵਾ ਪਾਣੀ ਹੈ।

ਪਾਣੀ ਅਕਾਲ ਪੁਰਖ ਵਲੋਂ ਬਖਸ਼ੀ ਹੋਈ ਇਕ ਅਣਮੁਲੀ ਦਾਤ ਹੈ। ਇਹ ਸਾਡੇ ਜੀਵਨ ਲਈ ਬਹੁਤ ਜਰੂਰੀ ਹੈ। ਸ੍ਰੀ ਸਤਿਗੁਰੂ ਨਾਨਕ ਦੇਵ ਤਾਂ ਪਾਣੀ ਨੂੰ ਪਿਤਾ ਦਾ ਸਨਮਾਨ ਬਖਸ਼ਦੇ ਹਨ ਅਥਵਾ "**ਪਾਣੀ ਪਿਤਾ**" ਕਿਉਂ ਜੋ ਪਾਣੀ ਤੋਂ ਬਿਨਾਂ ਕੋਈ ਫਲ, ਫੁੱਲ, ਸਬਜੀ, ਅਨਾਜ, ਬਿਰਛ ਬੂਟੇ ਆਦਿ ਕੁਝ ਵੀ ਪੈਦਾ ਨਹੀਂ ਹੋ ਸਕਦਾ ਜੇ ਪਾਣੀ ਤੋਂ ਬਿਨਾਂ ਕੋਈ ਅਨਾਜ ਪੈਦਾ ਨਹੀਂ ਹੋ ਸਕਦਾ ਤਾਂ ਫਿਰ ਇਹ ਕਹਿਣਾ ਪਵੇਗਾ ਕਿ ਪਾਣੀ ਤੋਂ ਬਿਨਾਂ ਆਦਮੀ ਜੀਉਂਦਾ ਨਹੀਂ ਰਹਿ ਸਕਦਾ।

ਇਸ਼ਨਾਨ ਕਰਨ, ਕਪੜੇ ਧੋਣ, ਬਰਤਨ ਸਾਫ ਕਰਨ, ਸਬਜੀਆਂ ਧੋਣ, ਸਬਜੀਆਂ ਪਕਾਉਣ ਵਾਸਤੇ ਪਾਣੀ ਦੀ ਲੋੜ ਹੁੰਦੀ ਹੈ। ਪਿਆਸ ਬੁਝਾਉਣ ਵਾਸਤੇ ਪਾਣੀ ਦੀ ਲੋੜ ਹੁੰਦੀ ਹੈ। ਨਾਲੀਆਂ ਸਾਫ ਕਰਨ, ਛਿੜਕਾਅ ਕਰਨ ਅਤੇ ਅੱਗ ਬੁਝਾਉਣ ਵਾਸਤੇ ਵੀ ਪਾਣੀ ਦੀ ਲੋੜ ਪੈਂਦੀ ਹੈ।

ਵਗਦੇ ਪਾਣੀ ਨਾਲ ਬਿਜਲੀ ਪੈਦਾ ਕੀਤੀ ਜਾਂਦੀ ਹੈ। ਬਿਜਲੀ ਨਾਲ ਵਡੇ ਵਡੇ ਕਾਰਖਾਨੇ ਚਲ ਰਹੇ ਹਨ, ਬਿਜਲੀ ਨਾਲ ਕਮਰੇ ਠੰਢੇ ਅਤੇ ਗਰਮ ਕੀਤੇ ਜਾਂਦੇ ਹਨ। ਕਪੜੇ ਧੋਣ ਵਾਲੀਆਂ ਮਸ਼ੀਨਾਂ, ਸਫਾਈ ਕਰਨ ਵਾਲੀਆਂ ਮਸ਼ੀਨਾਂ, ਰੇਡੀਓ, ਟੈਲੀਵੀਯਨ, ਟੈਲੀਫੋਨ, ਲਿਫਟਾਂ, ਹੀਟਰਾਂ ਨਾਲ ਖਾਣਾ ਤਿਆਰ ਕਰਨਾ ਸਭ ਬਿਜਲੀ ਦੀਆਂ ਹੀ ਕਰਾਮਾਤਾਂ ਹਨ। ਬਿਜਲੀ ਨਾਲ ਹੀ ਐਕਸਰੇ ਲੈ ਜਾਂਦੇ ਹਨ ਅਤੇ ਕਈ ਰੋਗਾਂ ਦਾ ਇਲਾਜ ਵੀ ਬਿਜਲੀ ਰਾਹੀਂ ਕੀਤਾ ਜਾਂਦਾ ਹੈ। ਹੁਣ ਤਾਂ ਕਈ ਥਾਵਾਂ ਤੇ ਖੇਤੀ ਬਾੜੀ ਵੀ ਬਿਜਲੀ ਰਾਹੀਂ ਹੋਣ ਲੱਗ ਪਈ ਹੈ। ਭਾਵ ਇਹ ਕਿ ਸਾਨੂੰ ਅਣਗਿਣਤ ਸੁਖ ਬਿਜਲੀ ਰਾਹੀਂ ਮਿਲ ਰਹੇ ਹਨ ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਬਿਜਲੀ ਪਾਣੀ ਤੋਂ ਹੀ ਪੈਦਾ ਹੁੰਦੀ ਹੈ

ਪਾਣੀ ਦਾ ਬਦਲਿਆ ਹੋਇਆ ਇਕ ਰੂਪ ਭਾਫ ਹੈ। ਭਾਫ ਨਾਲ ਹੀ ਰੇਲਾਂ ਦੇ ਇੰਜਣ, ਵਡੇ ਵਡੇ ਜਹਾਜ, ਅਗਨ ਬੋਟ ਅਤੇ ਪਾਣੀ ਖਿੱਚਣ ਵਾਲੇ ਪੰਪ ਚਲਦੇ ਹਨ

ਪਾਣੀ ਸਾਡੇ ਜੀਵਨ ਦੀ ਸਭ ਤੋਂ ਜ਼ਰੂਰੀ ਲੋੜ ਹੋਣ ਕਰਕੇ ਹੀ ਦਰਿਆਵਾਂ ਅਤੇ ਨਦੀਆਂ ਦੇ ਕੰਢਿਆਂ ਤੇ ਵਡੇ ਵਡੇ ਸ਼ਹਿਰ ਵਸਦੇ ਦਿੱਸ ਰਹੇ ਹਨ

ਾਣੀ ਸਾਨੂੰ ਖੂਹਾਂ, ਦਰਿਆਵਾਂ, ਤਲਾਵਾਂ, ਨਲਕਿਆਂ
ਉਲੀਆਂ, ਸਮੁੰਦਰ ਅਤੇ ਬਰਸਾਤ ਰਾਹੀਂ ਪ੍ਰਾਪਤ ਹੁੰਦਾ ਹੈ। ਜੇ ਵਿਚਾਰਿਆ ਜਾਏ
ਾਂ ਪਤਾ ਲਗਦਾ ਹੈ ਕਿ ਸਭ ਤੋਂ ਅਧਿਕ ਲੋੜ ਬਰਸਾਤ ਦੇ ਪਾਣੀ ਅਥਵਾ ਬਰਸਾਤ
ੀ ਹੁੰਦੀ ਹੈ।

ਆਪ ਇਥੋਂ ਹੀ ਅੰਦਾਜ਼ਾ ਲਾ ਲਉ ਕਿ ਜੇਠ ਹਾੜ ਦੀ ਸਖ਼ਤ ਗਰਮੀ ਤੋਂ ਤੰਗ
ੋਕ ਕਿੰਨੀ ਬੇਸਬਰੀ ਨਾਲ ਵਰਖਾ ਦੀ ਉਡੀਕ ਕਰਦੇ ਹਨ? ਬੱਦਲ ਬਣਦਿਆਂ
ਾਰ ਜਦੋਂ ਠੰਢੀ ਠੰਢੀ ਹਵਾ ਆਉਂਦੀ ਹੈ ਤਾਂ ਗਰਮੀ ਨਾਲ ਝੁਲਸ ਰਹੇ ਲੋਕਾਂ ਨੂੰ
ਵੇਂ ਸੁਖਦਾ ਸਾਹ ਆਉਂਦਾ ਹੈ? ਫਿਰ ਜਦੋਂ ਮੀਂਹ ਪੈਣ ਲਗਦਾ ਹੈ ਤਾਂ ਲੋਕ ਕਿੰਨੇ
ਸ਼ ਹੁੰਦੇ ਹਨ? ਕਈ ਤਾਂ ਖੁਸ਼ੀ ਵਿਚ ਨੱਚਣ ਟਪਣ ਵੀ ਲਗ ਪੈਂਦੇ ਹਨ, ਕਈ
ਮੀਂਹ ਵਿਚ ਨਹਾਉਣ ਵੀ ਲਗ ਪੈਂਦੇ ਹਨ। ਪਸ਼ੂ ਪੰਛੀ ਵੀ ਬਹੁਤ ਖੁਸ਼ ਹੁੰਦੇ ਹਨ

ਬਰਸਾਤ ਨਾਲ ਹੀ ਤਾਂ ਤਲਾ ਛੱਪੜ ਪਾਣੀ ਨਾਲ ਭਰ ਜਾਂਦੇ ਹਨ।
ਟਿਆਂ, ਫੁਲਾਂ ਆਦਿ ਸਾਰੀ ਬਨਾਸਪਤੀ ਉਤੇ ਹਰਿਆਵਲ ਅਤੇ ਰੌਣਕ ਆ ਜਾਂਦੀ ਹੈ।
ਭ ਤੋਂ ਵਧ ਖੁਸ਼ੀ ਤਾਂ ਕਿਸਾਨਾਂ ਨੂੰ ਹੁੰਦੀ ਹੈ ਜਿਨ੍ਹਾਂ ਦਾ ਸਾਰਾ ਦਾਰੋਮਦਾਰ ਹੀ ਬਰਸਾਤ
ੁੱਤੇ ਹੁੰਦਾ ਹੈ। ਬਰਸਾਤ ਨਾਲ ਹੀ ਤਾਂ ਫਸਲਾਂ ਵਧਦੀਆਂ-ਫੁਲਦੀਆਂ ਅਤੇ
ੱਕਦੀਆਂ ਹਨ। ਜੇ ਸੱਚ ਪੁਛੋ ਤਾਂ ਬਰਸਾਤ ਇਕ ਰੱਬੀ ਦਾਤ ਹੈ
ੀ ਸਤਿਗੁਰੂ ਰਾਮ ਦਾਸ ਜੀ ਲਿਖਦੇ ਹਨ

**ਮੀਹੁ ਵੁਠਾ ਛਹਬਰ ਲਾਇ ॥**

**ਸਭ ਧਰਤਿ ਭਈ ਹਰਿਆਵਲੀ**

**ਅੰਨੁ ਜੰਮਿਆ ਬੋਹਲ ਲਾਇ ।**

ੀ ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ

**ਰਮੇਸਰੁ ਹੋਆ ਦਇਆਲੁ ॥ ਮੇਘੁ ਵਰਸੈ ਅੰਮ੍ਰਿਤ ਧਾਰ**

**ਗਲੇ ਜੀਅ ਜੰਤ ਤ੍ਰਿਪਤਾਸੇ ॥ ਕਾਰਜ ਆਏ ਪੂਰੇ ਰਾਸੇ**

ਣ ਜ਼ਰਾ ਵਿਚਾਰ ਕਰੀਏ ਕਿ ਜੇ ਕਿਸੇ ਸਾਲ ਉੱਕਾ ਹੀ ਬਰਸਾਤ ਨ ਹੋਵੇ ਤਾਂ ਕੀ ਹਾਲ ਹੁੰਦਾ ਹੈ।
ਰਸਾਤ ਨ ਹੋਣ ਕਰਕੇ ਬਰਸਾਤੀ ਦਰਿਆਵਾਂ ਅਥਵਾ ਨਦੀਆਂ ਵਿਚ ਤਾਂ ਪਾਣੀ ਉੜ
ੀ ਨਹੀਂ ਆਉਂਦਾ। ਟੋਬੇ, ਤਲਾਬ ਅਥਵਾ ਛੱਪੜ ਸਾਰੇ ਸੁੱਕ ਜਾਂਦੇ ਹਨ।
ਾਣੀ ਬੜੀ ਬੜੀ ਦੂਰੋਂ ਲਿਉਣਾ ਪੈਂਦਾ ਹੈ ਜਦੋਂ ਮਨੁਖਾਂ ਨੂੰ ਵੀ ਮਿਲਣਾ ਮੁਸ਼ਕਲ
ਵੇ ਤਾਂ ਪਸ਼ੂ ਪੰਛੀਆਂ ਨੂੰ ਕਿਥੋਂ ਮਿਲਣਾ ਹੈ। ਉਹ ਵਿਚਾਰੇ ਤ੍ਰਿਹਾਏ ਹੀ ਮਰ ਜਾਂਦੇ ਹਨ
ਰਖਤ ਬੂਟੇ ਸਭ ਸੁਕ ਜਾਂਦੇ ਹਨ। ਤੱਤੀ ਲੋ ਮਨੁਖਾਂ ਨੂੰ ਤੜਫਾਉਂਦੀ ਹੈ

ਸੜਕਾਂ ਅੱਗ ਵਾਂਗ ਗਰਮ ਹੁੰਦੀਆਂ ਹਨ। ਨੰਗੇ ਪੈਰੀਂ ਉਨ੍ਹਾਂ ਤੇ ਚਲਣਾ ਵੀ ਬੜਾ ਮੁਸ਼ਕਲ ਹੁੰਦਾ ਹੈ। ਸਭ ਤੋਂ ਵਧ ਨੁਕਸਾਨ ਤਾਂ ਕਿਸਾਨਾਂ ਦਾ ਹੁੰਦਾ ਹੈ। ਫਸਲ ਨ ਹੋਣ ਕਰਕੇ ਉਨ੍ਹਾਂ ਦੀ ਕੀਤੀ ਹੋਈ ਸਾਰੀ ਮਿਹਨਤ ਐਵੇਂ ਹੀ ਜਾਂਦੀ ਹੈ।

ਅਕਾਲ ਪੁਰਖ ਦੀ ਲੀਲਾ ਦਾ ਅੰਤ ਨਹੀਂ ਆਉਂਦਾ। ਕਦੀ ਤਾਂ ਐਨਾ ਮੀਂਹ ਵਰਸਾਉਂਦਾ ਹੈ ਕਿ ਹੜ੍ਹ ਆ ਜਾਂਦੇ ਹਨ ਅਤੇ ਕਦੀ ਐਸੀ ਔੜ ਲਾ ਦੇਂਦਾ ਹੈ ਕਿ ਜਨਤਾ ਬਰਸਾਤ ਵਾਸਤੇ ਅਰਦਾਸਾਂ ਕਰਦੀ ਕਰਦੀ ਥੱਕ ਜਾਂਦੀ ਹੈ ਪਰ ਮੀਂਹ ਦੀ ਇਕ ਕਣੀ ਵੀ ਨਹੀਂ ਪੈਂਦੀ। ਅਪਣੀ ਖੇਡ ਨੂੰ ਅਕਾਲ ਪੁਰਖ ਆਪ ਹੀ ਜਾਣਦਾ ਹੈ

## ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥

ਸੰਨ ੧੯੭੬ ਦੀ ਗੱਲ ਹੈ ਕਿ ਇੰਗਲੈਂਡ (ENGLAND) ਵਿਚ ਇਕ ਐਸਾ ਭਾਰੀ ਸੋਕਾ ਪਿਆ ਸੀ ਕਿ ਤਕਰੀਬਨ ਦੋ ਸਾਲ ਤਕ ਬਾਰਸ਼ ਦੀ ਇਕ ਕਣੀ ਵੀ ਨਹੀਂ ਸੀ ਪਈ। ਇਸ਼ਨਾਨ ਕਰਨਾ ਤਾਂ ਕਿਤੇ ਰਿਹਾ, ਪੀਣ ਵਾਸਤੇ ਵੀ ਪਾਣੀ ਮੁਸ਼ਕਲ ਨਾਲ ਮਿਲਦਾ ਸੀ ਸਰਕਾਰ ਵਲੋਂ ਭਾਵੇਂ ਪਹਾੜਾਂ ਤੇ ਗੋਲੇ ਬੰਬ ਚਲਾਏ ਗਏ ਪਰ ਬਰਸਾਤ ਫਿਰ ਵੀ ਨ ਹੋਈ। ਜਾਦੂ ਟੂਣੇ ਵੀ ਸਭ ਨਿਸਫਲ ਗਏ। ਹੁਣ ਚਸ਼ਮੇ ਦਰਿਆ ਸਭ ਸੁਕ ਗਏ। ਪਾਣੀ ਦੇ ਭਰੇ ਹੋਏ ਤਾਲਾਬ ਸਭ ਖਾਲੀ ਹੋ ਗਏ। ਸਰਕਾਰ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਸਰਕਾਰ ਜਹਾਜ਼ਾਂ ਰਾਹੀਂ ਪਾਣੀ ਬਾਹਰੋਂ ਮੰਗਵਾਉਣ ਲੱਗੀ ਅਤੇ ਰਾਸ਼ਨ ਕਾਰਡਾਂ ਰਾਹੀਂ ਪਾਣੀ ਬੋਤਲਾਂ ਦੇ ਹਿਸਾਬ ਨਾਲ ਜਨਤਾ ਨੂੰ ਦੇਣ ਲੱਗੀ। ਜਦੋਂ ਮਨੁਖਾਂ ਨੂੰ ਵੀ ਪਾਣੀ ਪੀਣ ਵਾਸਤੇ ਬੜੀ ਮੁਸ਼ਕਲ ਨਾਲ ਮਿਲਦਾ ਸੀ ਤਾਂ ਪਸ਼ੂ ਪੰਛੀਆਂ ਨੂੰ ਪਾਣੀ ਕਿਥੋਂ ਮਿਲਣਾ ਸੀ? ਵਿਚਾਰੇ ਤਿਹਾਏ ਹੀ ਮਰਨ ਲੱਗੇ। ਫਲ ਬੂਟੇ ਦਰਖਤ ਸਭ ਸੁਕ ਗਏ। ਸੰਤ ਸੇਵਾ ਸਿੰਘ ਜੀ "ਸੇਵਾਦਾਰ" ਅਪਣੀ ਕਵਿਤਾ ਵਿਚ ਲਿਖਦੇ ਹਨ :-

ਸੋਕਾ ਪਿਆ ਇੰਗਲੈਂਡ ਦੇ ਵਿਚ ਆ ਕੇ, ਦੋ ਸਾਲ ਤੋਂ ਬਾਰਸ਼ ਨ ਹੋਈ ਹੈ ਸੀ।
ਚਸ਼ਮੇ ਸੁਕ ਗਏ, ਸੁਕ ਦਰਿਆ ਗਏ, ਹਰਿਆ ਬੂਟਾ ਨ ਦਿਸਦਾ ਕੋਈ ਹੈ ਸੀ।

- - - - - -

ਮਿਲਦਾ ਮਾਪ ਕੇ ਬੋਤਲਾਂ ਵਿਚ ਪਾਣੀ, ਜੰਤਾ ਉਠ ਕੇ ਮੂਲ ਨ ਨ੍ਹਾਂਵਦੀ ਏ।
ਗਰਮੀ ਨਾਲ ਕਈ ਤੜਫ ਕੇ ਪ੍ਰਾਨ ਦੇ ਗਏ, ਪਸ਼ੂ ਜਿਨ੍ਹਾਂ ਦੀ ਮੂਲ ਨ ਜਾਂਵਦੀ ਏ।

ਅਖੀਰ ਦੁਖੀ ਹੋ ਕੇ ਸਰਕਾਰ ਨੇ ਸਾਰੀ ਜਨਤਾ ਅਗੇ ਅਪੀਲ ਕੀਤੀ ਕਿ ਸਾਰੇ ਆਪਣੇ ਅਪਣੇ ਧਰਮ ਅਨੁਸਾਰ ਅਪਣੇ ਅਪਣੇ ਇਸ਼ਟ ਅੱਗੇ ਪ੍ਰਾਰਥਨਾ ਅਥਵਾ ਅਰਦਾਸ ਕਰੋ ਕਿ ਪਾਣੀ ਦਾ ਇਹ ਸੰਕਟ ਦੂਰ ਹੋਵੇ ਅਥਵਾ ਇੰਗਲੈਂਡ ਵਿਚ ਬਾਰਸ਼ ਹੋਵੇ।

ਲੋਕ, ਮੰਦਰਾਂ, ਮਸੀਤਾਂ, ਗਿਰਜਿਆਂ ਗੁਰਦਵਾਰਿਆਂ ਅਤੇ
ਦੂਜੇ ਧਰਮ ਸਥਾਨਾਂ ਵਿਚ ਅਪਣੇ ਅਪਣੇ ਢੰਗਾਂ ਨਾਲ ਅਰਦਾਸਾਂ ਕਰਨ ਲੱਗੇ

ਰੇ ਗਿਰਜਿਆਂ ਵਿਚ, ਹਿੰਦੂ ਮੰਦਰਾਂ ਵਿਚ, ਮੁਸਲਮਾਨ ਮਸੀਤਾਂ ਵਿਚ ਜਾਂਵਦੇ ਨੇ।
ਖ ਹੋ ਕੱਠੇ ਗੁਰਦਵਾਰਿਆਂ ਵਿਚ, ਹੱਥ ਜੋੜ ਕੇ ਵਾਸਤੇ ਪਾਂਵਦੇ ਨੇ।
ਣਕੇ ਆਸ ਲੈ ਸਾਰੇ ਹੀ ਮਨਾਂ ਵਿਚ, ਆਪੋ ਆਪਣੀ ਬੋਲੀ ਵਿਚ ਗਾਂਵਦੇ ਨੇ।
ਤੂੰ ਮੂੰਹ ਕਰ ਕਈ ਪਹਾੜ ਚੜ੍ਹ ਕੇ, ਗੋਲੇ ਧੰਧ ਬੰਦੂਕਾਂ ਚਲਾਂਵਦੇ ਨੇ।
ਹਣ ਕਈ ਬਜ਼ਾਰਾਂ ਵਿਚ ਹੋ ਨੰਗੇ, ਆਖਣ ਅਸਾਂ ਦੀ ਪੱਤ ਬਚਾ **ਰੱਬਾ**।
ਤੇ ਪਾਂਵਦਾ ਗਮਾਂ ਵਿਚ ਦੇਸ਼ ਸਾਰਾ, ਹੁਣ ਤੇ ਆਪ ਆ ਕੇ ਸਹਾਇ **ਰੱਬਾ**।
(ਸੰਤ ਸੇਵਾ ਸਿੰਘ ਜੀ)

ਹੁਣ ਸਾਰੀ ਜਨਤਾ ਅਪਣੀ ਅਪਣੀ ਚਤੁਰਾਈ ਅਤੇ ਘਮੰਡ ਨੂੰ ਤਿਆਗ ਕੇ ਪਰਮਾਤਮਾ ਅੱਗੇ ਅਰਦਾਸ ਕਰਦੀ ਸੀ ਅਤੇ

ਧਰਤ ਮਾਤ ਵੀ ਦੇਣ ਦੁਹਾਈ ਲੱਗੀ
ਆਖੇ ਠੰਡ ਪਾ ਦੇ ਮੇਰੀ ਆਤਮਾ ਨੂੰ।

ਣੀ ਪੁਕਾਰਿ ਦਾਤਾਰ ਪ੍ਰਭੁ

ਖਲਕਤ ਦੀ ਦਰਦ ਭਰੀ ਅਰਦਾਸ ਅਕਾਲ ਪੁਰਖ ਦੇ ਦਰ ਤੇ ਪਰਵਾਨ ਹੋ ਗਈ। ਉਸੇ ਵਕਤ ਇਸ ਧਰਤੀ ਤੇ ਵਿਚਰ ਰਹੇ ਅਕਾਲ ਪੁਰਖ ਦੇ ਸਰਗੁਣ ਸਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਇੰਗਲੈਂਡ ਪਹੁੰਚ ਕੇ ਜਨਤਾ ਦੇ ਸੰਕਟ ਨੂੰ ਦੂਰ ਕਰਨ ਵਾਸਤੇ ਅਪਣਾ ਦੌਰਾ ਮਿੱਥ ਲਿਆ

ਏਅਰ ਇੰਡੀਆ ਤੇ ਹੋ ਅਸਵਾਰ ਸਤਿਗੁਰ, ਪਹਿਲਾਂ ਵਿਚ ਅਮਰੀਕਾ ਜਾਂਵਦੇ ਨੇ।
ਰੱਬੋਂ ਭੁਲਿਆਂ ਤੇ ਰਾਹੋਂ ਭਟਕਿਆਂ ਨੂੰ, ਸਿੱਧਾ ਰੱਬ ਦਾ ਰਾਹ ਦਿਖਾਂਵਦੇ ਨੇ।
ਤਿਗੁਰ ਸਭਸ ਦਾ ਭਲਾ ਮਨਾਉਣ ਵਾਲੇ, ਉਥੋਂ ਚਰਨ ਕਨੇਡਾ ਵਿਚ ਪਾਂਵਦੇ ਨੇ।
ਆ ਦਾਨ ਦੇਂਦੇ ਭਾਗਾਂ ਵਾਲਿਆਂ ਨੂੰ, ਨਾਮ ਦਾਨ ਇਸ਼ਨਾਨ ਦ੍ਰਿੜਾਂਵਦੇ ਨੇ।

ਸਤਿਗੁਰੂ ਜੀ ਪਹਿਲਾਂ ਅਮਰੀਕਾ ਗਏ, ਉਥੋਂ ਦੀ ਸੰਗਤ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ। ਫਿਰ ਕੈਨੇਡਾ ਦੀ ਸੰਗਤ ਨੂੰ ਦਰਸ਼ਨ ਦਿੱਤੇ।
ਫਿਰ ਇੰਗਲੈਂਡ ਜਾਣ ਦੀ ਤਿਆਰੀ ਹੋਈ।

( ਸ੍ਰੀ ਸਤਿਗੁਰੂ ਜੀ ਇੰਗਲੈਂਡ ਪਹੁੰਚ ਗਏ )

ਹਵਾਈ ਅੱਡੇ ਤੇ ਸੰਗਤਾਂ ਪਹੁੰਚ ਗਈਆਂ
ਅਪਣੇ ਪ੍ਰੀਤਮ ਨੂੰ ਅਗੋਂ ਲਿਉਣ ਦੇ ਲਈ।

ਸਮਾਂ ਵਿਚਾਰ ਕੇ ਸਾਰੀ ਸੰਗਤ ਨੇ ਹੱਥ ਜੋੜ ਕੇ ਸਤਿਗੁਰੂ ਜੀ ਅਗੇ ਅਰਜ਼ ਕੀਤੀ, "ਹੇ ਸੱਚੇ ਪਾਤਸ਼ਾਹ ਜੀ,
ਅਸੀਂ ਜੀਵ ਸਦਾ ਹੀ ਭੁਲਣਹਾਰ ਹਾਂ, ਤੁਸੀਂ
ਬਖਸ਼ਿੰਦ) ਸਦਾ ਹੀ ਬਖਸ਼ਿੰਦ ਸਤਿਗੁਰ ਹੋ। ਸਾਡੇ ਔਗੁਣ ਨ
ਚਿਤਾਰੋ ਅਤੇ ਕਿਰਪਾ ਕਰੋ, ਔੜ ਦਾ ਸੰਕਟ
ਦੂਰ ਕਰੋ"

ਸਾਧ ਸੰਗਤ ਦੀ ਅਰਜ਼ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ,
"ਮੇਰੇ ਵਸ ਤੇ ਕੁਝ ਨਹੀਂ ਕਿਉਂ ਜੋ **ਜਾ ਹਉ ਕਰੀ ਨ ਹੋਈ**"।

ਫਿਰ ਸਾਧ ਸੰਗਤ ਨੇ ਅਰਜ਼ ਕੀਤੀ, ਹੇ ਸੱਚੇ ਪਾਤਸ਼ਾਹ ਜੀ,
ਤਿੰਨੇ ਲੋਕ ਹਨ ਆਪ ਦੇ ਵਸ ਦਾਤਾ
ਕਰੋ ਮੇਹਰ ਹੋਵੈ ਜੈ ਜੈ ਕਾਰ ਸਤਿਗੁਰ।

ਫਿਰ ਸਤਿਗੁਰੂ ਜੀ ਨੇ ਫੁਰਮਾਇਆ 

ਜਿਸ ਜੀਅ ਸਾਜੇ ਹਨ ਉਸਨੂੰ ਸਭ ਫਿਕਰ ਹੈ। ਮਾਲਕ ਦੀ ਜਿਵੇਂ ਰਜ਼ਾ ਹੈ ਤਿਵੇਂ ਠੀਕ ਹੈ।

ਆਉ ਅਸੀਂ ਰਲ਼ ਕੇ ਅਰਦਾਸ ਕਰੀਏ, ਅਗੋਂ ਸਤਿਗੁਰੂ ਜੀ ਦੀ ਰਜ਼ਾ।

(ਸਾਧ ਸੰਗਤ ਨੇ ਅਰਦਾਸ ਕੀਤੀ)

ਪਤਾ ਨਹੀਂ ਕਿ ਬੱਦਲ ਕਿਥੋਂ ਆ ਗਏ, ਕਾਲੀ ਘਟਾ ਛਾ ਗਈ, ਬੱਦਲ ਗਰਜਨ ਲੱਗੇ ਅਤੇ ਬਿਜਲੀ ਚਮਕਣ ਲੱਗੀ ਪਹਿਲਾਂ ਤਾਂ ਕੁਝ ਬੂੰਦਾਂ-ਬਾਂਦੀ ਹੀ ਹੋਈ ਪਰ ਮਗਰੋਂ ਛੱਜੀਂ ਖਾਰੀਂ ਮੀਂਹ ਵਸਣ ਲੱਗ ਪਿਆ

## ਹੁਕਮੀ ਵਰਸਣ ਲਾਗੇ ਮੇਹ।

ਫਿਰ

## ਊਨਵਿ ਊਨਵਿ ਆਇਆ
## ਵਰਸੈ ਨੀਰੁ ਨਿਪੰਗੁ।

ਅਥਵਾ

## ਪਰਮੇਸਰੁ ਹੋਆ ਦਇਆਲੁ
## ਮੇਘੁ ਵਰਸੈ ਅੰਮ੍ਰਿਤ ਧਾਰ
## ਸਗਲੇ ਜੀਅ ਜੰਤ ਤ੍ਰਿਪਤਾਸੇ .....

ਸੰਤ ਸੇਵਾ ਸਿੰਘ ਜੀ ਸੇਵਾਦਾਰ ਲਿਖਦੇ ਹਨ

ਦੌੜੀ ਖੁਸ਼ੀ ਦੀ ਲਹਿਰ ਸਭ ਮਨਾਂ ਅੰਦਰ,\
ਆ ਗਈ ਮਰਦਿਆਂ ਰੂਹਾਂ ਵਿਚ ਜਾਨ ਝਟ ਪਟ।\
ਪਾਣੀ ਪੀਣ ਨੂੰ ਵੀ ਜਿਹੜੇ ਤਰਸਦੇ ਸੀ,\
ਸਣੇ ਕਪੜੀਂ ਲਗ ਪਏ ਨ੍ਹਾਣ ਝਟਪਟ।\
ਇਕ ਦੂਜੇ ਨੂੰ ਦੇਣ ਵਧਾਈ ਸਾਰੇ\
ਲਗੇ ਸਤਿਗੁਰਾਂ ਦਾ ਸ਼ੁਕਰ ਮਨਾਣ ਝਟਪਟ।\
ਸੇਵਾਦਾਰਾ ਸਭ ਤੜਫਦੇ ਦਰਸ਼ਨਾਂ ਨੂੰ\
ਸਤਿਗੁਰ ਹੋਏ ਨੇ ਬੀਰੋਬੀ ਰਵਾਨ ਝਟ ਪਟ।

ਰੌਲਾ ਪਾਇਆ ਅਖ਼ਬਾਰਾਂ ਤੇ ਰੇਡੀਓ ਨੇ,
ਸਿਰਜਨਹਾਰ ਨਿਰੰਕਾਰ ਕਰਤਾਰ ਹੈ ਏ ।
ਤਿੰਨੇ ਲੋਕ ਹਨ ਏਸੇ ਦੇ ਹੁਕਮ ਅੰਦਰ
ਹਰ ਕੋਈ ਏਸੇ ਦਾ ਹੀ ਸੇਵਾਦਾਰ ਹੈ ਏ ।

ਫਿਰ ਕੀ ਸੀ

**ਹੋ ਰਹੀ ਏ ਜੈ ਜੈ ਕਾਰ**
**ਗੁਰੂ ਜਗਜੀਤ ਸਿੰਘ ਦੀ**

ਵਾਹ! ਸਮਾਂ ਕੈਸਾ ਬਦਲ ਗਿਆ ਹੈ, ਜਿਨ੍ਹਾਂ ਨਾਮਧਾਰੀਆਂ (ਕੂਕਿਆਂ) ਨੂੰ ਅੰਗਰੇਜ਼ ਅਪਣੇ ਕੱਟੜ ਦੁਸ਼ਮਣ ਸਮਝਦੇ ਸਨ, ਉਨ੍ਹਾਂ ਹੀ ਅੰਗਰੇਜ਼ਾਂ ਨੇ ਨਾਮਧਾਰੀਆਂ ਦੇ ਗੁਰੂ (ਹਜ਼ਰਤ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਅੱਗੇ ਇੰਗਲੈਂਡ ਵਿਚ ਵਸਦੇ ਨਾਮਧਾਰੀਆਂ ਰਾਹੀਂ ਬਾਰਸ਼ ਵਾਸਤੇ ਨਿਮ੍ਰਤਾ ਸਹਿਤ ਬਾਰ ਬਾਰ ਅਰਜ਼ਾਂ ਕੀਤੀਆਂ ।

**ਅਗਾਸਤ ਆਦਿ ਜੇ ਵਡੇ ਤਪਸਵੀ ਵਿਸੇਖੀਐ ॥**
**ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥**

DATE

ਸਾਧ ਸੰਗਤ ਜੀ, ਵੈਸੇ ਤਾਂ ਹਰ ਸਮੇਂ, ਹਾਜ਼ਰ ਸਤਿਗੁਰੂ ਜੀ, ਅਪਣੇ ਭਗਤਾਂ ਅਥਵਾ ਸ਼ਰਨਾਰਥੀਆਂ ਦੀਆਂ ਮਨੋ ਕਾਮਨਾਵਾਂ ਪੂਰੀਆਂ ਕਰਦੇ ਰਹਿੰਦੇ ਹਨ। ਇਹ ਕਾਮਨਾਵਾਂ ਸਾਡੀਆਂ ਨਿਜੀ ਕਾਮਨਾਵਾਂ ਹੁੰਦੀਆਂ ਹਨ, ਇਨ੍ਹਾਂ ਦਾ ਪਤਾ ਆਮ ਜੰਤਾ ਨੂੰ ਨਹੀਂ ਲਗਦਾ। ਪਰ ਕਈ ਵਾਰੀ ਐਸਾ ਵੀ ਹੁੰਦਾ ਹੈ ਕਿ ਸਮੁੱਚੇ ਦੇਸ਼ ਦੀ ਫਰਿਆਦ ਅਥਵਾ ਅਰਦਾਸ ਸੁਣ ਕੇ ਖਲਕਤ ਦੀ ਮਨੋ ਕਾਮਨਾ ਪੂਰੀ ਕਰਦੇ ਹਨ। ਸਤਿਗੁਰੂ ਜੀ ਅਪਣੇ ਆਪ ਨੂੰ ਜਾਣਾਂਦੇ ਨਹੀਂ ਸਗੋਂ ਅਕਾਲ ਪੁਰਖ ਅੱਗੇ ਅਰਦਾਸ ਕਰਨ ਦਾ ਬਹਾਨਾ ਬਣਾ ਲੈਂਦੇ ਹਨ ਅਤੇ ਸੰਗਤ ਵਿਚ ਆਪ ਸ਼ਾਮਲ ਹੋ ਕੇ ਅਰਦਾਸ ਕਰਵਾਉਂਦੇ ਹਨ।

ਇਸੇ ਤਰ੍ਹਾਂ ਹੀ, ਇੰਗਲੈਂਡ ਦੀ ਦਰਦ ਭਰੀ ਫਰਿਆਦ, ਨਾਮਧਾਰੀ ਸੰਗਤ ਰਾਹੀਂ ਸੁਣ ਕੇ, ਸਤਿਗੁਰੂ ਜੀ ਨੇ ਸਾਧ ਸੰਗਤ ਵਿਚ ਆਪ ਸ਼ਾਮਲ ਹੋ ਕੇ ਮਾਰਗਟ ਹਾਲ ਲੰਡਨ ਵਿਚ ਅਰਦਾਸ ਕਰਵਾਈ ਸੀ। ਇਸ ਅਰਦਾਸ ਉਪਰੰਤ ਜਿਹੜੀ ਬਾਰਸ਼ ਹੋਈ ਸੀ ਉਹ ਇੰਗਲੈਂਡ ਦੇ ਵਾਸੀ ਚੰਗੀ ਤਰ੍ਹਾਂ ਜਾਣਦੇ ਹਨ। ਇਹ ਮੰਗ ਨਾ ਤਾਂ ਨਿਜੀ ਸੀ ਅਤੇ ਨਾ ਹੀ ਗੁਪਤ ਸੀ ਇਹ ਜ਼ਾਹਰਾ ਸੀ ਅਤੇ ਖਲਕਤ ਦੀ ਮੰਗ ਸੀ। ਇਸ ਮੰਗ ਦਾ ਪੂਰਾ ਹੋਣਾ ਭਾਵੇਂ ਸਤਿਗੁਰੂ ਜੀ ਦੀ ਕਿਰਪਾ ਸਮਝ ਲਈਏ 'ਭਾਵੇਂ ਸਤਿਗੁਰੂ ਜੀ ਦੀ ਜਗਤ ਪ੍ਰਸਿੱਧ ਜ਼ਾਹਰੀ ਕਰਾਮਾਤ ਸਮਝ ਲਈਏ।
ਭਾਈ ਗੁਰਦਾਸ ਜੀ ਦਾ ਲਿਖਿਆ ਹੋਇਆ

# ਜ਼ਾਹਰ ਕਲਾ ਨ ਛਪੈ ਛਪਾਈ

ਜਿੱਥੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਮੱਕਾ ਫੇਰਨ ਵਾਲੀ ਸਾਖੀ ਤੇ ਲਾਗੂ ਹੁੰਦਾ ਹੈ ਉੱਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੰਗਲੈਂਡ ਵਿਚ ਬਾਰਸ਼ ਕਰਨ ਵਾਲੀ ਸਾਖੀ ਤੇ ਵੀ ਲਾਗੂ ਸਮਝਣਾ ਚਾਹੀਦਾ ਹੈ

ਇਹ ਕੋਈ **ਗੁੜੀ ਛੰਨੀ ਨਾਹੀ ਬਾਤ**।

ਇਹ ਇੰਗਲੈਂਡ ਦੀ ਜੰਤਾ ਨੇ ਅੱਖੀਂ ਵੇਖਿਆ ਅਤੇ ਬੀ ਬੀ ਸੀ (BBC) ਦੇ ਤਬੱਸਰਾਕਾਰ ਨੇ ਕਹਿਆ ਸੀ ਕਿ ਅਜ (ਉਸ ਦਿਨ) ਇੰਗਲੈਂਡ ਦੇ ਸਾਰੇ ਅਖਬਾਰਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਅਪਾਰ ਬਖਸ਼ਸ਼ ਦੀ ਚਰਚਾ ਹੈ ਅਤੇ ਲੋਕਾਂ ਨੇ ਸਤਿਗੁਰੂ ਜੀ ਨੂੰ ਮੀਂਹ ਵਰਸਾਉਣ ਵਾਲੇ ਗੁਰੂ RAIN MAKER ਦੇ ਨਾਮ ਨਾਲ ਸਤਿਕਾਰਿਆ ਹੈ।

# ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ

ਸਤਿਗੁਰੂ ਜੀ, ਜਿੰਨੀ ਕੁ ਕਿਸੇ ਤੇ ਕਿਰਪਾ ਕਰਦੇ ਹਨ ਉੱਨਾ ਹੀ ਉਹ ਸਤਿਗੁਰੂ ਜੀ ਨੂੰ ਜਾਣਦਾ ਹੈ। ਇੰਗਲੈਂਡ ਵਾਲਿਆਂ ਨੇ, ਤਾਂ ਸਤਿਗੁਰੂ ਜੀ ਨੂੰ "ਮੀਂਹ ਵਰਸਾਉਣ ਵਾਲੇ ਗੁਰੂ" ਹੀ ਕਹਿਆ ਹੈ ਪਰ ਭਾਈ ਗੁਰਦਾਸ ਜੀ ਇਸ ਤਰ੍ਹਾਂ ਲਿਖਦੇ ਹਨ

ਸਤਿਗੁਰ ਪੂਰਾ ਸਾਹੁ ਹੈ ਤ੍ਰਿਭਵਣ ਜਗੁ ਤਿਸ ਦਾ ਵਣਜਾਰਾ

ਰਤਨ ਪਦਾਰਥ ਬੇਸੁਮਾਰ, ਭਾਉ ਭਗਤਿ ਲਖ ਭਰੇ ਭੰਡਾਰਾ

ਪਾਰਿਜਾਤ ਲਖ ਬਾਗ ਵਿਚਿ, ਕਾਮਧੇਨੁ ਦੇ ਵਗ ਹਜਾਰਾ।

ਲਖਮੀਆਂ ਲਖ ਗੋਲੀਆਂ, ਪਾਰਸ ਦੇ ਪਰਬਤੁ ਅਪਾਰਾ।

ਲਖ ਅੰਮ੍ਰਿਤ ਲਖ ਇੰਦ੍ਰ ਲੈ, ਹੁਇ ਸਕੇ ਛੜਕਨਿ ਦਰਬਾਰਾ

ਸੂਰਜ ਚੰਦ ਚਰਾਗ ਲਖ, ਰਿਧਿ ਸਿਧਿ ਨਿਧਿ ਬੋਹਲ ਅੰਬਾਰਾ.

ਯੋਗਸ਼ਿਖੋ ਉਪ: ਵਿਚ ਲਿਖਿਆ ਹੈ

ਯਥਾ ਗੁਰ: ਤਥੈਵ ਈਸ਼ੋ ਯਥੈਵ ਈਸ਼: ਤਥਾ ਗੁਰੂ: ॥

ਭਾਵ ਜੈਸੇ ਗੁਰੂ ਹੈ ਤੈਸੇ ਈਸ਼ਵਰ ਹੈ, ਜੈਸੇ ਈਸ਼ਵਰ ਹੈ ਤੈਸੇ ਗੁਰੂ ਹੈ

ਗੁਰੂ: ਬ੍ਰਹਮਾ ਗੁਰ ਵਿਸ਼ਨੂੰ: ਗੁਰ ਦੇਵ: ਸਦਾ ਅਚਯੁਤ:

ਭਾਵ ਗੁਰੂ ਹੀ ਬ੍ਰਹਮਾ ਹੈ, ਤੈਥਾ ਗੁਰੂ ਵਿਸ਼ਨੂੰ ਰੂਪ ਹੈ ਤਥਾ ਗੁਰੂ ਸਦਾ ਅਚਯੁਤ ਰੂਪ ਹੈ

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ

ਨਾਨਕ ਸੋਧੇ ਸਿੰਮ੍ਰਿਤਿ ਬੇਦ ॥

ਪਾਰਬ੍ਰਹਮ ਗੁਰ ਨਾਹੀ ਭੇਦ ॥

NO. 49

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਦੀ ਹਕੂਮਤ ਨਾਲ ਜਿਹੜੇ ਜੰਗ ਕੀਤੇ ਸਨ, ਉਹ ਕਿਸੇ ਜ਼ਾਤੀ ਲਾਲਚ ਵਾਸਤੇ ਜਾਂ ਰਾਜ ਦੀ ਪ੍ਰਾਪਤੀ ਵਾਸਤੇ ਨਹੀਂ ਸਨ ਕੀਤੇ, ਉਹ ਸਿਰਫ਼

ਧਰਮ ਚਲਾਵਨ ਸੰਤ ਉਬਾਰਨ,
ਦੁਸਟ ਸਭਨ ਕੋ ਮੂਲ ਉਪਾਰਨ,

ਵਾਸਤੇ ਕੀਤੇ ਸਨ।

ਭਾਵ ਉਹ ਜੰਗ ਧਰਮ ਦੀ ਜੈ ਕਰਨ ਖਾਤਰ, ਸੰਤਾਂ ਸਾਧੂਆਂ ਦੇ ਉਬਾਰਨ ਵਾਸਤੇ ਅਤੇ ਜ਼ਾਲਮਾਂ ਦੁਸਟਾਂ ਦੇ ਜ਼ੁਲਮ ਨੂੰ ਖਤਮ ਕਰਨ ਵਾਸਤੇ ਕੀਤੇ ਸਨ।

ਜ਼ਰਾ ਸੋਚੋ ਕਿ ਨਿਰਦੋਸ਼ ਹਿੰਦੂਆਂ ਨੂੰ, ਸਾਧੂਆਂ ਸੰਤਾਂ ਨੂੰ, ਇਥੋਂ ਤਕ ਕਿ ਸ਼ਾਂਤ ਮੂਰਤ ਹਿੰਦ ਦੀ ਚਾਦਰ, ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨਾ ਕਿੰਨਾ ਭਾਰੀ ਜ਼ੁਲਮ ਸੀ। ਇਸੇ ਜ਼ੁਲਮ ਨੂੰ ਖ਼ਤਮ ਕਰਨ ਲਈ ਹੀ ਦਸਮ ਪਾਤਸ਼ਾਹ ਜੀ ਨੂੰ ਤਲਵਾਰ ਉਠਾਉਣੀ ਪਈ ਅਤੇ ਜੰਗ ਕਰਨੇ ਪਏ। ਇਸ ਦੇ ਪਿਛੋਂ ਜੋ ਨਤੀਜਾ ਨਿਕਲਿਆ ਉਹ ਆਪ ਜੀ ਨੂੰ ਪਤਾ ਹੀ ਹੈ ਕਿ ਮੁਗਲ ਰਾਜ ਨੇਸਤੇ ਨਬੂਦ ਹੋ ਗਿਆ ਅਤੇ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੀ ਕਮਾਂਡ (Command) ਹੇਠ ਪੰਜਾਬੀਆਂ ਦਾ ਆਪਣਾ ਰਾਜ ਕਾਇਮ ਹੋ ਗਿਆ।

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਕਿਸਤਰ੍ਹਾਂ ਗਿਦੜਾਂ ਤੋਂ ਸ਼ੇਰ ਬਣਾਇਆ ਸੀ, ਬਾਰੇ ਸੋਚਦਿਆਂ ਇਹ ਸਮਝ ਆਉਂਦੀ ਹੈ ਕਿ ਉਨ੍ਹਾਂ ਨੇ ਅਪਣੇ ਸੇਵਕਾਂ ਨੂੰ ਇਕ ਅਦਭੁਤ ਵਸਤੂ ਅੰਮ੍ਰਿਤ ਦੀ ਦਾਤ ਬਖਸ਼ੀ ਸੀ। ਇਸ ਅੰਮ੍ਰਿਤ ਵਿਚ ਗੁਰੂ ਸਾਹਿਬ ਜੀ ਨੇ ਜੰਤ੍ਰ ਮੰਤ੍ਰ ਅਤੇ ਤੰਤ੍ਰ ਤਿੰਨੇ ਚੀਜ਼ਾਂ ਪਾਈਆਂ ਸਨ। ਅੰਮ੍ਰਿਤ ਦੀ ਦਾਤ ਨਾਲ ਸਿੱਖੀ ਰਹਿਤ ਮਰਯਾਦਾ ਵੀ ਬਖਸ਼ੀ ਸੀ। ਆਪ ਜੀ ਨੇ ਆਪਣੇ ਸਿੱਖਾਂ ਨੂੰ ਕੁਝ ਇਸ ਤਰ੍ਹਾਂ ਦਾ ਆਦੇਸ਼ ਦਿੱਤਾ :-

ਪੰਜ ਕਕਾਰ, ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰੇ ਦੇ ਧਾਰਨੀ ਬਣੋ।
ਆਪਣੇ ਨਾਮ ਨਾਲ "ਸਿੰਘ" ਪਦ ਜ਼ਰੂਰ ਲਾਓ।
ਅੰਮ੍ਰਿਤ ਵੇਲੇ ਸਣ ਕੇਸੀ ਇਸਨਾਨ ਕਰਕੇ ਭਜਨ ਕਰੋ ਅਤੇ ਗੁਰਬਾਣੀ ਪੜ੍ਹੋ।
ਮਾਸ, ਸ਼ਰਾਬ ਅਤੇ ਤੰਬਾਕੂ ਦਾ ਤਿਆਗ ਕਰੋ।
ਗਊ ਗਰੀਬ ਦੀ ਰੱਖਿਆ ਕਰੋ ਅਤੇ ਜ਼ੁਲਮ ਦਾ ਡੱਟ ਕੇ ਮੁਕਾਬਲਾ ਕਰੋ।
"ਏਕਾ ਨਾਰੀ ਜਤੀ ਹੋਇ, ਪਰਨਾਰੀ ਧੀ ਭੈਣ ਵਖਾਣੈ" ਤੇ ਅਮਲ ਕਰੋ।
ਇਕ ਅਕਾਲ ਤੇ ਭਰੋਸਾ ਰੱਖੋ ਅਥਵਾ "ਇਕ ਬਿਨੁ ਦੂਸਰ ਸੋ ਨ ਚਿਨਾਰ"

ਗੁਰੂ ਸਾਹਿਬ ਜੀ ਲਿਖਦੇ ਹਨ :- ਬਿਨੁ ਹਰਿ ਨਾਮ ਨ ਬਾਚਨ ਪੈਹੈ
ਚੌਦਹ ਲੋਕ ਜਾਹਿ ਬਸਿ ਕੀਨੇ ਤਾ ਤੇ ਕਹਾ ਪਲੈਹੈ ॥

ਸਤਿਗੁਰੂ ਜੀ, ਜਿੱਥੇ ਲੋਕ ਪਰਲੋਕ ਸਵਾਰਨ ਵਾਸਤੇ ਅਤੇ ਆਤਮ ਸ਼ੁੱਧੀ ਵਾਸਤੇ ਬਾਣੀ ਪੜ੍ਹਨ ਅਤੇ ਗੁਰੂ ਦਵਾਰਾ ਨਾਮ ਪ੍ਰਾਪਤ ਕਰਕੇ ਨਾਮ ਜਪਣ ਦੀ ਸਿੱਖਿਆ ਦਿੰਦੇ ਹਨ ਉੱਥੇ ਸਰੀਰ ਸ਼ੁੱਧੀ ਵਾਸਤੇ ਇਸ਼ਨਾਨ ਪਾਣੀ ਕਰਨ ਅਤੇ ਨਿਗੁਰੇ ਕੋਲੋਂ ਪ੍ਰਸ਼ਾਦ ਆਦਿ ਨ ਲੈਕੇ ਖਾਣ ਪੀਣ ਦੀ ਵੀ ਸਿੱਖਿਆ ਦਿੰਦੇ ਹਨ :-

ਜਹਾਂ ਕਹਾਂ ਕਾ ਛਕੈ ਪ੍ਰਸਾਦਿ

ਸਿਖ ਨਹੀ ਮੇਰਾ ਆਦਿ ਜੁਗਾਦਿ ।

ਕਿਉਂਜੋ

ਜਾ ਕੀ ਰਹਿਤ ਨ ਜਾਣੀਏ ਗੁਰ ਮੰਤਰ ਨਹੀ ਚੀਤ ।

ਉਨਕਾ ਭੋਜਨ ਖਾਇਕੈ ਵਿਸਰੈ ਹਰਿ ਸਿਉ ਪ੍ਰੀਤ ।

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਰਹਿਤ ਮਰਯਾਦਾ ਰਖਣ ਵਾਸਤੇ ਬੜੀ ਪੱਕੀ ਕੀਤੀ ਸੀ ਅਤੇ ਕੁਝ ਇਸਤਰ੍ਹਾਂ ਕਹਿਆ ਸੀ :-

ਰਹਿਣੀ ਰਹੈ ਸੋਈ ਸਿਖ ਮੇਰਾ ।

ਓਹੁ ਠਾਕੁਰੁ ਮੈਂ ਉਸਕਾ ਚੇਰਾ ।

ਸਤਿਗੁਰੂ ਜੀ ਦੇ ਇਸ ਹੁਕਮ ਤੋਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਆਪ ਜੀ ਰਹਿਤ ਮਰਯਾਦਾ ਦੀ ਕਿੰਨੀ ਕਦਰ ਕਰਦੇ ਸਨ । ਇਹੀ ਕਾਰਨ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਮੁਰਝਾ ਚੁਕੀ ਸਿੱਖੀ ਨੂੰ ਸੁਰਜੀਤ ਕੀਤਾ ਉੱਥੇ ਰਹਿਤ ਮਰਯਾਦਾ ਦਾ ਪਰਚਾਰ ਕਰਕੇ ਸਿੱਖੀ ਨੂੰ ਹਰਾ ਭਰਾ ਕਰ ਦਿੱਤਾ । ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਵੀ ਇਹ ਪਰਚਾਰ ਜਾਰੀ ਰੱਖਿਆ । ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਤਾਂ ਇੰਨਾ ਪਰਚਾਰ ਕੀਤਾ ਕਿ ਉਨ੍ਹਾਂ ਦਾ ਨਾਮ ਹੀ ਇਹ ਪ੍ਰਸਿੱਧ ਹੋ ਗਿਆ

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਜਿਨ

ਕਲਿਜੁਗ ਵਿਚ ਸੁਚ ਸੋਧ ਅਤੇ ਨਾਮ ਬਾਣੀ ਦਾ ਪਰਵਾਹ

ਦਿਤਾ ਚਲਾਇ । ਹਾਜ਼ਰ ਹਜ਼ੂਰ, ਗੁਰ ਗੱਦੀ ਨਸ਼ੀਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰਹਿਤ ਮਰਯਾਦਾ ਦੇ ਪਰਚਾਰ ਬਾਰੇ ਕਹਿਣਾ ਹੀ ਕੀ, ਜਿਸ ਤੇ ਵੀ ਕ੍ਰਿਪਾ ਦ੍ਰਿਸ਼ਟੀ ਕੀਤੀ ਉਸ ਨੇ ਹੀ ਕੱਚੀ ਜਾਂ ਪੱਕੀ ਸੋਧ ਰਖ ਲਈ ਜਾਂ ਘਟੋ ਘਟ ਬਾਹਰ ਦੀਆਂ ਚੀਜਾਂ ਛਡ ਗਿਆ । ਇਹ ਪਰਚਾਰ ਅਤੇ ਪਰਉਪਕਾਰ ਕਰਨਾ ਇਨ੍ਹਾਂ ਦਾ ਫਰਜ਼ ਹੈ ਕਿਉਂਜੋ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਅਰਜਨ ਨੂੰ ਕਿਹਾ ਸੀ ਕਿ ਮੈਨੂੰ ਭਾਵੇਂ ਸਭ ਕੁਝ ਪ੍ਰਾਪਤ ਹੈ

ਪਰ ਮੈਂ ਫਿਰ ਵੀ ਸ਼ੁਭ ਕਰਮ ਕਰਨ ਤੋਂ ਜ਼ਰਾ ਵੀ ਢਿਲ ਨਹੀਂ
ਕਰਦਾ ਕਿਉਂਜੋ ਜੇ ਮੈਂ ਹੀ ਸ਼ੁਭ ਕਰਮ ਨ ਕਰਾਂ ਤਾਂ ਮੇਰੇ ਵਲੋਂ ਵੇਖਕੇ ਦੂਜੇ ਲੋਕ ਵੀ
ਸ਼ੁਭ ਕਰਮ ਕਰਨੇ ਛੱਡ ਦੇਣਗੇ ਅਤੇ ਸਭ ਭ੍ਰਿਸ਼ਟ ਹੋ ਜਾਣ ਗੇ।

ਸਤਿਗੁਰੂ ਜੀ ਆਪ ਕ੍ਰਿਤਾਰਥ ਹੋ ਕੇ ਵੀ ਦੂਜਿਆਂ ਲਈ ਸ਼ੁਭ ਕਰਮ ਕਰਦੇ ਹਨ ਤਾਂਜੋ
ਦੂਜਿਆਂ ਨੂੰ ਵੀ ਸ਼ੁਭ ਕਰਮ ਕਰਨ ਦੀ ਪ੍ਰੇਰਨਾ ਮਿਲ ਸਕੇ ;

ਆਓ ਹੁਣ ਸੋਚੀਏ ਕਿ ਜਿਸ ਸਤਿਗੁਰੂ ਜੀ ਦੇ ਬਚਨਾਂ ਨਾਲ ਹਜ਼ਾਰਾਂ ਰੋਗੀਆਂ
ਦੇ ਰੋਗ ਦੂਰ ਹੋ ਜਾਂਦੇ ਹਨ ਉਸ ਸਤਿਗੁਰੂ ਜੀ ਨੂੰ ਹਾਰਟ ਬਾਈਪਾਸ ਸਰਜਰੀ ਕਰਾਉਣ
ਦੀ ਕੀ ਲੋੜ ਸੀ ?

ਇਥੇ ਮੈਂ ਇਕ ਸਹਿਜਧਾਰੀ ਵੀਰ ਸ੍ਰੀ ਹੰਸ ਰਾਜ ਦੀ ਭਾਵਨਾ ਦਾ ਜ਼ਿਕਰ ਕਰਦਾ ਹਾਂ
ਇਹ ਵੀਰ ਜੀ ਓਪਰੇਸ਼ਨ ਹੋ ਜਾਣ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ
ਹਸਪਤਾਲ ਵਿਚ ਗਏ ਸਨ। ਆਪ ਜੀ ਨੇ ਕਿਹਾ ਸੀ ਕਿ ਮਹਾਪੁਰਖਾਂ ਦੇ ਤਾਂ ਬਹਾਨੇ ਹੀ
ਹੁੰਦੇ ਹਨ। ਪਤਾ ਨਹੀਂ ਕਿਹੜੀਆਂ ਕਿਹੜੀਆਂ ਰੂਹਾਂ ਨੂੰ ਤਾਰਨ ਵਾਸਤੇ ਸਤਿਗੁਰੂ ਜੀ
ਇੱਥੇ ਦਰਸ਼ਨ ਦੇਣ ਆਏ ਹਨ। ਦਿਲ ਦਾ ਓਪਰੇਸ਼ਨ ਤਾਂ ਇਕ ਬਹਾਨਾ ਹੀ ਹੈ।
ਸਤਿਗੁਰੂ ਜੀ ਨੂੰ ਕਾਹਦਾ ਕਸ਼ਟ ? ਇਹ ਤਾਂ ਇਨ੍ਹਾਂ ਦੀਆਂ ਖੇਡਾਂ ਹਨ। ਇਹ ਨਾ ਸਮਝਣਾ
ਕਿ ਇਨ੍ਹਾਂ ਨੂੰ ਕੋਈ ਬੀਮਾਰੀ ਹੈ, ਇਹ ਤਾਂ ਆਪਣੀ ਮਰਜ਼ੀ ਦੇ ਆਪ ਮਾਲਕ ਹਨ।

ਡਾ: ਮੂਸਾ ਜੀ ਦੀ ਭਾਵਨਾ ਵੀ ਪੜ੍ਹ ਲਓ। ਆਪ ਜੀ ਨੇ ਟੈਲੀਫੋਨ ਵਿਚ ਕਿਹਾ ਸੀ
ਸਤਿਗੁਰੂ ਜੀ, ਤੁਸੀਂ ਤਾਂ ਦੂਸਰਿਆਂ ਨੂੰ ਦਸਣ ਵਾਸਤੇ ਹੀ ਓਥੇ (ਆਸਟਰੇਲੀਆ)
ਗਏ ਹੋ ਕਿ ਤੁਸੀਂ ਕਿਤਨੇ ਤਕੜੇ ਹੋ। ਤੁਹਾਡੀ ਆਪਣੀ ਹੀ ਮਰਜ਼ੀ ਹੁੰਦੀ ਹੈ ਜਿਵੇਂ ਚਾਹੋ
ਕਰ ਸਕਦੇ ਹੋ। ਡਾਕਟਰਾਂ ਦਾ ਤਾਂ ਇਕ ਬਹਾਨਾ ਹੀ ਹੁੰਦਾ ਹੈ।

ਡਾ: ਰੋਸ (ROSS) (ਉਸੇ ਹਸਪਤਾਲ ਦਾ ਡਾਕਟਰ) ਨੇ ਕਿਹਾ ਸੀ ਕਿ ਸਾਨੂੰ ਖੁਸ਼ੀ
ਹੈ ਅਤੇ ਸਾਡੀ ਖੁਸ਼ਕਿਸਮਤੀ ਹੈ ਕਿ ਸਾਰੀ ਦੁਨੀਆਂ ਦੇ ਹਸਪਤਾਲ ਛੱਡਕੇ ਆਪ ਜੀ
ਓਪਰੇਸ਼ਨ ਵਾਸਤੇ ਇੱਥੇ ਆਏ ਹੋ, ਇਹ ਸਾਡੇ ਸਾਰਿਆਂ ਵਾਸਤੇ ਮਾਨ ਵਾਲੀ ਗੱਲ ਹੈ।
ਡਾ: ਰੋਸ ਜੀ ਨੇ ਸ੍ਰੀ ਹੰਸਪਾਲ ਜੀ ਨੂੰ ਕਿਹਾ ਸੀ ਕਿ ਓਪਰੇਸ਼ਨ ਕਰਨ ਤੋਂ ਪਹਿਲਾਂ ਕੁਝ
ਘਬਰਾਹਟ ਸੀ ਕਿ ਐਸੀ ਮਹਾਨ ਹਸਤੀ ਜੋ ਅੱਜਕਲ ਦੇ ਈਸਾ ਹਨ , ਉਨ੍ਹਾਂ
ਦਾ ਓਪਰੇਸ਼ਨ ਕਰਨਾ ਹੈ ਜੋ ਸਾਰੀ ਦੁਨੀਆਂ ਦੇ ਡਾਕਟਰ ਛੱਡਕੇ ਐਡੀਲੇਡ
ਸਾਡੇ ਕੋਲ ਆਏ ਹਨ। ਬੜੇ ਫ਼ਖਰ ਅਤੇ ਨਾਲ ਹੀ ਬੜੀ ਜ਼ੁਮੇਵਾਰੀ ਦੀ ਗੱਲ ਸੀ
ਡਾਕਟਰ ਜੀ ਨੇ ਕਿਹਾ ਕਿ ਹਿਜ਼ ਹੋਲੀਨੈਸ (His Holiness) ਦੇ ਓਪਰੇਸ਼ਨ ਸਮੇਂ ਅਤੇ
ਓਪਰੇਸ਼ਨ ਤੋਂ ਬਾਅਦ ਬੜੀ ਆਸਾਨੀ ਮਹਿਸੂਸ ਹੋਈ ਹੈ, ਇਸ ਤਰ੍ਹਾਂ ਲਗਦਾ ਸੀ
ਕਿ ਸਾਰਾ ਕੇਸ ਆਪੇ ਹੀ ਸਹਿਜੇ ਸਹਿਜੇ ਹੁੰਦਾ ਜਾ ਰਿਹਾ ਹੈ। ਕੋਈ ਵਖਰੀ (ਗੈਬੀ)
ਤਾਕਤ ਨਾਲ ਨਾਲ ਮਦਦ ਕਰਦੀ ਜਾਪਦੀ ਸੀ ਇਹ ਮੇਰੀ ਜ਼ਿੰਦਗੀ ਦਾ ਇੱਕ ਵਖਰਾ ਹੀ
ਤਜਰਬਾ ਹੈ। ਇਕ ਹੋਰ ਹੈਰਾਨੀ ਵਾਲੀ ਗੱਲ ਹੈ ਕਿ ਹਿਜ਼ ਹੋਲੀਨੈਸ ਦਾ ਭਾਰ
(Weight) ਜਿੰਨਾ ਓਪਰੇਸ਼ਨ ਕਰਨ ਤੋਂ ਪਹਿਲਾਂ ਸੀ ਉਨਾ ਹੀ ਓਪਰੇਸ਼ਨ ਕਰਨ
ਤੋਂ ਬਾਅਦ ਰਿਹਾ।

ਸਾਧ ਸੰਗਤ ਜੀ, ਤੁਸੀਂ ਜਾਣਦੇ ਹੀ ਹੋ ਕਿ ਸਤਿਗੁਰੂ ਜੀ ਦੇ ਇਸ ਓਪਰੇਸ਼ਨ ਦੇ ਸੰਬੰਧ ਵਿਚ ਸਾਧ ਸੰਗਤ ਨੇ ਬੜਾ ਭਜਨ ਕੀਤਾ ਸੀ, ਬੜੀਆਂ ਭਗਉਤੀ ਦੀਆਂ ਮਾਲਾਂ ਕੀਤੀਆਂ, ਬੜੀਆਂ ਵਰਨੀਆਂ ਕੀਤੀਆਂ ਸਨ, ਕਈਆਂ ਪਾਠਾਂ ਦੇ ਭੋਗ ਵੀ ਪਏ ਸਨ। ਭਾਵੇਂ ਇੰਨਾਂ ਭਜਨ ਬਾਣੀ ਸਤਿਗੁਰੂ ਜੀ ਦੀ ਦੇਹ ਅਰੋਗਤਾ ਵਾਸਤੇ ਹੀ ਹੋਇਆ ਹੈ ਪਰ ਜਿਨ੍ਹਾਂ ਜਿਨ੍ਹਾਂ ਮਾਈਆਂ ਭਾਈਆਂ ਨੇ ਭਜਨ ਬਾਣੀ ਕੀਤਾ ਹੈ ਉਨ੍ਹਾਂ ਦਾ ਉਹ ਸਮਾਂ ਤਾਂ ਚੰਗੇ ਪਾਸੇ ਲੱਗ ਗਿਆ ਹੈ ਨਾ। ਇਹ ਵੀ ਸਤਿਗੁਰੂ ਜੀ ਦੀ ਸੇਵਾ ਹੀ ਹੈ। ਤੁਸੀਂ ਆਪ ਹੀ ਸੋਚੋ ਕਿ ਸਤਿਗੁਰੂ ਜੀ ਨੇ ਕਿਸ ਢੰਗ ਨਾਲ ਸਾਧ ਸੰਗਤ ਨੂੰ ਭਜਨ ਬਾਣੀ ਵੱਲ ਲਾਇਆ ਹੈ।

ਹੁਣ ਮੈਂ ਇਸ ਓਪਰੇਸ਼ਨ ਦੇ ਇਕ ਹੋਰ ਪਹਿਲੂ ਤੇ ਵਿਚਾਰ ਕਰਨ ਲੱਗਾ ਹਾਂ। ਉਹ ਹੈ ਰਹਿਤ ਮਰਯਾਦਾ। ਤੁਸਾਂ ਅਖ਼ਬਾਰਾਂ ਵਿਚੋਂ ਪੜ੍ਹਿਆ ਹੀ ਹੋਵੇਗਾ ਕਿ ਸਤਿਗੁਰੂ ਜੀ ਨੇ ਓਪਰੇਸ਼ਨ ਤੋਂ ਪਹਿਲਾਂ ਕਈਆਂ ਡਾਕਟਰਾਂ ਅੱਗੇ ਇਹ ਸ਼ਰਤਾਂ ਰਖੀਆਂ ਸਨ ਕਿ

(੧) ਸਤਿਗੁਰੂ ਜੀ ਦੇ ਸ਼ਰੀਰ ਦੇ ਕਿਸੇ ਵੀ ਹਿੱਸੇ ਦੇ ਰੋਮਾਂ ਦੀ ਬੇਅਦਬੀ ਨ ਕੀਤੀ ਜਾਏ ਅਥਵਾ ਰੋਮਾਂ ਦੀ ਕਟਾਈ ਨ ਕੀਤੀ ਜਾਏ।

(੨) ਕਛਹਿਰਾ ਨ ਉਤਾਰਿਆ ਜਾਏ।

(੩) ਸਤਿਗੁਰੂ ਜੀ ਦੇ ਸੀਸ ਤੇ ਦਸਤਾਰ ਸਜੀ ਰਹੇਗੀ।

(੪) ਕੋਈ ਖ਼ੂਨ ਨਹੀ ਚੜ੍ਹਾਇਆ ਜਾਵੇਗਾ।

(੫) ਸ਼ਰਾਬ - ਵਰਗਾ ਨਸ਼ਾ ਪੈਦਾ ਕਰਨ ਵਾਲੀ ਅਲਕੋਹਲ ਦਵਾਈ ਨਹੀਂ ਦਿੱਤੀ ਜਾਵੇਗੀ ਅਤੇ ਨਾ ਹੀ ਉਨ੍ਹਾਂ ਦੇ ਜ਼ਖਮਾਂ ਤੇ ਲਗਾਈ ਜਾਵੇਗੀ।

(੬) ਸਤਿਗੁਰੂ ਜੀ ਦੀ ਸੇਵਾ ਸਿਰਫ ਪੁਰਸ਼-ਨਰਸ ਹੀ ਕਰਨਗੇ।

ਇਨ੍ਹਾਂ ਸ਼ਰਤਾਂ ਨੂੰ ਨਿਭਾਉਂਦਿਆਂ ਓਪਰੇਸ਼ਨ ਕਰਨ ਤੋਂ ਹੋਰ ਤਾਂ ਸਾਰਿਆਂ ਡਾਕਟਰਾਂ ਨੇ ਜਵਾਬ ਦੇ ਦਿੱਤਾ ਪਰ ਆਸਟਰੇਲੀਆ ਦੇ ਰਾਇਲ ਐਡੀਲੇਡ ਹਸਪਤਾਲ ਦੇ ਸਰਜਨ ਡਾ: ਰੋਸ (Dr. Ross) ਨੇ ਇਨ੍ਹਾਂ ਸ਼ਰਤਾਂ ਦੀ ਇੰਨ-ਬਿੰਨ ਪਾਲਣਾ ਕਰਕੇ ਓਪਰੇਸ਼ਨ ਕਰਨ ਲਈ ਆਪਣੀ ਸਹਿਮਤੀ ਪ੍ਰਗਟ ਕਰ ਦਿੱਤੀ ਅਤੇ ੧੯ ਜੁਲਾਈ ਸੰਨ ੧੯੯੧ ਨੂੰ ਓਪਰੇਸ਼ਨ ਹੋਇਆ ਜੋ 100% ਸਫਲ ਹੋਇਆ -

ਓਪਰੇਸ਼ਨ ਦੇ ਪਿਛੋਂ, ਜਦੋਂ ਨਾਮਾਨਿਗਾਰਾਂ ਨੇ ਸਤਿਗੁਰੂ ਜੀ ਨੂੰ ਪੁੱਛਿਆ ਕਿ ਆਪ ਜੀ ਦੀਆਂ ਸ਼ਰਤਾਂ ਕਾਰਨ ਆਪ ਜੀ ਦੇ ਬਚਣ ਦੇ ਚਾਂਸਿਜ਼ (Chances) ਬਹੁਤ ਘਟ ਗਏ ਸਨ, ਕੀ ਇਸ ਗੱਲ ਨਾਲ ਤੁਹਾਨੂੰ ਕੋਈ ਪਰੇਸ਼ਾਨੀ ਨਹੀਂ ਸੀ ਹੋਈ। ਸਤਿਗੁਰੂ ਜੀ ਨੇ ਉੱਤਰ ਦਿਤਾ ਕਿ ਸਿੱਖ ਨੂੰ ਆਪਣੀ ਜਾਨ ਨਾਲੋਂ ਆਪਣੇ ਅਸੂਲ ਵਧੇਰੇ ਪਿਆਰੇ ਹੁੰਦੇ ਹਨ।

ਸਾਧ ਸੰਗਤ ਜੀ, ਤੁਸੀਂ ਆਪ ਹੀ ਵਿਚਾਰ ਲਉ ਕਿ ਸ੍ਰੀ ਸਤਿਗੁਰੂ ਜੀ ਨੇ ਆਪਣੀ ਜਾਨ ਦੀ ਵੀ ਪਰਵਾਹ ਨ ਕਰਦਿਆਂ ਹੋਇਆਂ ਆਪਣੀ ਰਹਿਤ ਮਰਯਾਦਾ ਨਹੀਂ ਸੀ ਛੱਡੀ। ਇਸ ਸਾਇੰਸ (Science) ਦੇ ਜੁਗ ਵਿਚ ਵੀ ਰਹਿਤ-ਮਰਯਾਦਾ ਨਹੀਂ ਤਿਆਗੀ।

ਸਗੋਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਲਿਖੀ ਹੋਈ
ਰਹਿਤ-ਮਰਯਾਦਾ ਦੀ ਪਰਤੱਖ ਪਾਲਣਾ ਕਰਕੇ ਸਾਰੀ ਦੁਨੀਆਂ ਨੂੰ ਵਿਖਾ ਦਿੱਤਾ

## ਰਹਿਤ ਪਿਆਰੀ ਮੁਝ ਕਉ,
## ਸਿਖ ਪਿਆਰਾ ਨਾਹਿ ।

ਹੁਣ ਜੇ ਇਹ ਵੀਚਾਰੀਏ ਕਿ

## ਰਹਿਣੀ ਰਹੈ ਸੋਈ ਸਿਖ ਮੇਰਾ
ਅਤੇ
## ਓਹ ਠਾਕੁਰੁ ਮੈਂ ਉਸਕਾ ਚੇਰਾ ।

ਤਾਂ ਇਸ ਵਿਚ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਛੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰ ਗੱਦੀ ਨਸ਼ੀਨ ਹੋਣ, ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਕਸਉਟੀ ਮੁਤਾਬਕ ਬਿਲਕੁਲ ਠੀਕ ਹੈ ਤਾਂ ਹੀ ਤੇ ਕਿਹਾ ਜਾਂਦਾ ਹੈ

## ਤਖਤਿ ਬਹੈ ਤਖਤੈ ਕੀ ਲਾਇਕ ।



ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ

NO. 54, 55.
DATE

## ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ।
## ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ।
## ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਇਓ ।
## ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਇਓ ।

ਭੱਟ ਭਿਖੇ ਜੀ ਲਿਖਦੇ ਹਨ :- ਮੈਂ ਸੰਤਾਂ ਨੂੰ ਟੋਲਦਾ ਟੋਲਦਾ ਥੱਕ ਗਿਆ ਹਾਂ। ਮੈਂ ਕਈ ਸਾਧ, ਕਈ ਸੰਨਿਆਸੀ, ਕਈ ਤਪੱਸਵੀ ਤੇ ਕਈ ਮੂੰਹੋਂ-ਮਿੱਠੇ ਪੰਡਿਤ ਭੀ ਵੇਖੇ ਹਨ। ਮੈਂ ਇਕ ਸਾਲ ਫਿਰਦਾ ਰਿਹਾ ਹਾਂ, ਕਿਸੇ ਨੇ ਮੇਰੀ ਨਿਸ਼ਾ ਨਹੀਂ ਕੀਤੀ। ਇਹ ਸਾਰੇ ਮੂੰਹੋਂ ਆਖਦੇ ਹੀ ਆਖਦੇ ਹਨ ਭਾਵ ਹੋਰਨਾਂ ਨੂੰ ਉਪਦੇਸ਼ ਕਰਦੇ ਹਨ ਪਰ ਇਨ੍ਹਾਂ ਵਿਚੋਂ ਕਿਸੇ ਦੀ ਵੀ ਰਹਿਤ ਵੇਖਕੇ ਮੈਨੂੰ ਆਨੰਦ ਨਹੀਂ ਆਇਆ। ਇਹ ਸਭ :

## ਅੰਦਰਹੁ ਝੂਠੇ ਪੈਜ ਬਾਹਰਿ ॥

ਅਥਵਾ

## ਅਵਰ ਉਪਦੇਸੈ ਆਪਿ ਨ ਕਰੈ ॥

ਅਥਵਾ

## ਰਹਤ ਅਵਰ ਕਛੁ ਅਵਰ ਕਮਾਵਤ ॥
## ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥

ਵਾਲੇ ਹੀ ਹਨ, ਪਰ ਜਦੋਂ ਮੈਨੂੰ ਸ੍ਰੀ ਸਤਿਗੁਰੂ ਅਮਰ ਦਾਸ ਜੀ ਦਾ ਦਰਸ਼ਨ ਹੋਇਆ ਤਾਂ ਮਨ ਦੇ ਸਾਰੇ ਸ਼ੰਕੇ ਦੂਰ ਹੋ ਗਏ, ਕਲੇਜੇ ਵਿਚ ਠੰਢ ਵਰਤ ਗਈ। ਛਾਤੀ ਸੀਤਲ ਅਤੇ ਮਨ ਸੁਖੀ ਹੋ ਗਿਆ ਅਤੇ

## ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ

ਸਾਧ ਸੰਗਤ ਜੀ, ਇਹ ਸਾਖੀ ਤਾਂ ਬਹੁਤ ਪੁਰਾਣੀ ਹੈ ਪਰ ਸੱਚ ਕਦੇ ਮੈਲਾ ਨਹੀਂ ਹੁੰਦਾ
ਇਸ ਸਾਖੀ ਤੋਂ ਹਮੇਸ਼ਾ ਸਿੱਖਿਆ ਲਈ ਜਾ ਸਕਦੀ ਹੈ

ਸ੍ਰੀਮਾਨ ਡਾ. ਮਹੀਪ ਸਿੰਘ ਜੀ ਦੇ ਲੇਖ 'ਇਹੁ ਖੇਲੁ ਕਠਨੁ ਹੈ' ਵਿਚੋਂ ਕੁਝ ਕੁ ਸਤਰਾਂ ਅਗਲੇ ਸਫ਼ੇ ਤੇ ਲਿਖੀਆਂ ਹਨ। ਆਪ ਜੀ ਉਨ੍ਹਾਂ ਦੇ ਜਾਤੀ ਖਿਆਲਾਂ ਨੂੰ ਪੜ੍ਹਨ ਦੀ ਖੇਚਲ ਕਰਨੀ ਜੀ

ਸਾਡੇ ਮਨਾਂ ਵਿੱਚ ਪੀੜ੍ਹੀ ਦਰ ਪੀੜ੍ਹੀ ਤੋਂ ਇਹ ਸੰਸਕਾਰ ਬਣਿਆ ਹੋਇਆ ਹੈ ਕਿ ਇਸ ਲੋਕ ਵਿੱਚ "ਭੋਗਿਆ ਜਾਣ ਵਾਲਾ" ਜੀਵਨ ਤਾਂ ਕਿਸੇ ਤਰ੍ਹਾਂ ਦੁਖ - ਸੁਖ ਵਿੱਚ ਲੰਘ ਹੀ ਜਾਏਗਾ, ਅਗਲਾ ਜੀਵਨ ਹੀ ਸਹੀ ਤੇ ਸਾਰਥਕ ਸਰੂਪ ਰੱਖਦਾ ਹੈ। ਉਸ ਵਿਚ ਮੁਕਤੀ ਹੋ ਸਕਦੀ ਹੈ, ਪਰਮਾਤਮਾ, ਅਕਾਲ ਪੁਰਖ ਨਾਲ ਮੇਲ ਹੋ ਸਕਦਾ ਹੈ।

ਮਨੁੱਖ ਇਸ ਜੀਵਨ ਵਿੱਚ ਸਾਰੇ ਸੁਖ ਪਾਉਣ ਲਈ ਅਤੇ ਅਗਲਾ ਜੀਵਨ ਸੁਖਾਲਾ ਬਣਾਉਣ ਲਈ ਜਿਹੜੇ ਜਤਨ ਕਰਦਾ ਹੈ, ਉਸ ਵਿੱਚ ਸੱਚੇ ਗੁਰੂ ਦੀ ਬੜੀ ਲੋੜ ਹੁੰਦੀ ਹੈ। ਗੁਰਬਾਣੀ ਵੀ ਵਾਰ ਵਾਰ ਇਸ ਗੱਲ ਤੇ ਜ਼ੋਰ ਦਿੰਦੀ ਹੈ :-

## ਐਸਾ ਸਤਗੁਰੁ ਲੋੜਿ ਲਹੁ ਜਿਦੁ ਪਾਈਐ ਸਚੁ ਸੋਇ

ਮੈਂ ਆਪਣੇ ਜੀਵਨ ਵਿੱਚ ਬੜੇ ਸਾਰੇ ਸਾਧੂਆਂ ਸੰਤਾਂ, ਅਖੌਤੀ ਗੁਰੂਆਂ, ਦਰਵੇਸ਼ ਸਮਝੇ ਜਾਣ ਵਾਲੇ ਵਿਅਕਤੀਆਂ ਨੂੰ ਮਿਲਿਆ ਹਾਂ, ਪਰ ਮੇਰਾ ਮਨ ਕਿਤੇ ਟਿਕਿਆ ਨਹੀਂ, ਸੱਚੀ ਗੱਲ ਤਾਂ ਇਹ ਹੈ ਕਿ ਅਜਿਹੇ ਮਹਾਂਪੁਰਸ਼ਾਂ ਨੂੰ ਮਿਲਕੇ ਆਮ ਤੌਰ ਤੇ ਮੇਰੇ ਮਨ ਵਿੱਚ ਜੋ ਥੋੜ੍ਹੀ- ਬਾਹਲੀ ਸ਼ਰਧਾ ਜਾਂ ਸਤਿਕਾਰ ਭਾਵਨਾ ਹੁੰਦੀ ਵੀ ਹੈ, ਉਹ ਵੀ ਬੁਰੀ ਤਰ੍ਹਾਂ ਖੰਡਿਤ ਹੋ ਜਾਂਦੀ ਹੈ ਮੈਂ ਬੜਾ ਨਿਰਾਸ਼ ਹੋ ਜਾਂਦਾ ਹਾਂ।

ਅੱਜ ਤਾਂ ਇੰਜ ਜਾਪਦਾ ਹੈ, ਕਿ ਭਗਵਾਨਾਂ, ਸੰਤਾਂ, ਮਹੰਤਾਂ, ਗੁਰੂਆਂ, ਬ੍ਰਹਮਗਿਆਨੀਆਂ ਅਵਤਾਰਾਂ ਮਹਾਂ ਰਿਸ਼ੀਆਂ ਦੀ ਬੇਅੰਤ ਭੀੜ, ਇਸ ਦੇਸ਼ ਵਿਚ ਅਚਨਚੇਤ ਪੈਦਾ ਹੋ ਗਈ ਹੈ। ਇਨ੍ਹਾਂ ਦੇ ਵੱਡੇ ਵੱਡੇ ਪੋਸਟਰਾਂ ਨਾਲ ਸ਼ਹਿਰਾਂ ਦੀ ਕੰਧਾਂ ਭਰੀਆਂ ਹੁੰਦੀਆਂ ਹਨ। ਅਜ ਦੀ ਦੁਨੀਆਂ ਵਿੱਚ ਵਪਾਰੀ ਜਿਵੇਂ ਆਪਣੇ ਮਾਲ ਦੀ ਖਪਤ ਲਈ ਲੰਮੀ-ਚੌੜੀ ਇਸ਼ਤਿਹਾਰਬਾਜ਼ੀ ਕਰਦੇ ਹਨ ਉਂਜ ਹੀ ਇਹ ਮਹਾਂਪੁਰਸ਼ ਆਪਣੀ ਮਹਾਨਤਾ ਦਾ ਪ੍ਰਚਾਰ ਕਰਨ - ਕਰਾਉਣ ਲਈ ਸਾਰੇ ਪ੍ਰਚਾਰ ਸਾਧਨ ਅਪਨਾਉਂਦੇ ਹਨ। ਇਨ੍ਹਾਂ ਦੇ ਭੇਖ ਅਤੇ ਇਨ੍ਹਾਂ ਦੇ ਕਰਤਬ ਦੇਖਕੇ ਕਬੀਰ ਜੀ ਦੀ ਇਹ ਤੁਕ ਚੇਤੇ ਆਉਂਦੀ ਹੈ :-

## ਮਾਥੇ ਤਿਲਕੁ ਹਥਿ ਮਾਲਾ ਬਾਨਾਂ, ਲੋਗਨ ਰਾਮੁ ਖਿਲਉਨਾ ਜਾਨਾਂ।

ਜਦੋਂ ਚਹੁੰ ਪਾਸੇ ਇੰਨੀ ਮਾਇਆ ਧਾਰੀ ਹੋਵੇ --
ਤਾਂ ਮੇਰੇ ਜਿਹਾ ਬੰਦਾ ਕੀ ਕਰੇ ?

## ਸ੍ਰੀ ਸਤਿਗੁਰ ਜਗਜੀਤ ਸਿੰਘ ਜੀ

ਅਜਿਹੀ ਤਪਸ਼ ਵਿੱਚ ਜਦੋਂ ਵੀ ਮੈਂ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ ਹਨ, ਮੈਨੂੰ ਅਜਿਹੀ ਠੰਢ, ਅਜਿਹੀ ਤ੍ਰਿਪਤੀ ਦਾ ਅਹਿਸਾਸ ਹੋਇਆ ਹੈ ਜਿਸਨੂੰ ਸਿਰਫ਼ ਮਹਿਸੂਸ ਹੀ ਕੀਤਾ ਜਾ ਸਕਦਾ ਹੈ, ਮੈਨੂੰ ਉਨ੍ਹਾਂ ਦੇ ਚਿਹਰੇ ਤੇ ਅਸੀਮ ਸ਼ਾਂਤੀ, ਨਿਰਛਲਤਾ, ਅਤੇ ਭੋਲਾਪਣ ਦਿਸਦਾ ਹੈ ---

ਜਦੋਂ ਕਦੀ ਵੀ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ ਹਨ ਕੁਝ ਪਲ ਉਨ੍ਹਾਂ ਨੇੜੇ ਬਹਿਣ ਦਾ ਸੁਭਾਗ ਮਿਲਿਆ ਹੈ, ਮੈਨੂੰ ਇੱਕ ਘੜੀ ਨਿਰਛਲ ਅਤੇ ਨਿਰਮਲ ਅਨੁਭੂਤੀ ਨੇ ਆਪਣੇ ਕਲਾਵੇ ਵਿਚ ਲੈ ਲਿਆ ਹੈ।

# ਨਾਨਕ ਦਾ ਮਾਰਗ ਅੱਜ ਦੱਸੇ ਜਗਜੀਤ ਗੁਰ

ਕ੍ਰਿਸ਼ਨ ਭਗਵਾਨ ਜਿਵੇਂ ਗੀਤਾ ਵਿਚ ਦੱਸਿਆ ਹੈ,
ਧਰਮ ਸਥਾਪਨ ਨੂੰ ਮੈਂ ਜੁਗ ਜੁਗ ਆਵੰਦਾ।
ਤਿਵੇਂ ਕਲਜੁਗ ਵਿਚ ਜਦ ਧਰਮ ਅਲੋਪ ਹੋਇਆ,
ਸਚ ਰੂਪ ਚੰਦ ਛੁਪ ਗਇਆ ਸ਼ਰਮਾਵੰਦਾ।
ਧਰਤੀ ਪੁਕਾਰ ਕੀਤੀ, ਹੋਈ ਦੁਖਯਾਰ ਬਹੁਤੀ,
ਭਾਰ ਅਕ੍ਰਿਤਘਣ ਵਾਲਾ ਚੁੱਕਿਆ ਨ ਜਾਵੰਦਾ।
ਸਤਿਗੁਰੂ ਨਾਨਕ ਦਾ ਧਾਰ ਅਵਤਾਰ ਜਗ,
ਆ ਕੇ ਨਿਰੰਕਾਰ "ਸਚ" ਧਰਮ ਦ੍ਰਿੜਵੰਦਾ।
ਚਾਰ ਚਕ ਨੌ ਖੰਡ ਪ੍ਰਿਥਵੀ ਦਾ ਰਟਨ ਕਰ,
ਸਿਖੀ ਦੀ ਚਲਾਈ ਜਿਵੇਂ ਵੱਖਰੀ ਸੀ ਰੀਤ ਗੁਰ।
ਤਿਵੇਂ ਸਭ ਧਰਤੀ ਦੇ ਦੇਸਾਂ ਤੇ ਦੇਸਤਰਾਂ ਵਿਚ ਜਾ ਜਾ,
ਨਾਨਕ ਦਾ ਮਾਰਗ ਅੱਜ ਦੱਸੇ "ਜਗਜੀਤ ਗੁਰ"।

ਜਿਵੇਂ ਮਲਕ ਭਾਗੋ ਜਿਹੇ ਮਨੁੱਖੀ ਖੂਨ ਪੀਣਿਆਂ ਨੂੰ, ਧਰਮਕਿਰਤ ਕਰਨ ਵਾਲਾ ਢੰਗ ਸਿਖਲਾਇਆ,
ਦੇਵ ਲੂਤ ਵਰਗੇ ਅਨੇਕਾਂ ਹਤਿਆਰਿਆਂ ਦਾ, ਜੀਅ ਦਇਆ ਕਰਨ ਵੱਲ ਰੁੱਖ ਪਲਟਾਇਆ ਸੀ,
ਕੌਡੇ ਜਿਹੇ ਰਾਕਸ਼ਾਂ ਤੇ ਸਜਨ ਜਿਹੇ ਠੱਗਾਂ ਕੋਲੋਂ, ਪਾਪ ਤੇ ਪਖੰਡਾਂ ਵਾਲਾ ਕਰਮ ਛੁਡਵਾਇਆ ਸੀ।
ਕਾਜੀਆਂ ਤੇ ਹਾਜੀਆਂ ਔ ਸਿੱਧਾਂ ਨਾਥਾਂ ਪੰਡਿਤਾਂ ਨੂੰ, ਕਰ ਕੇ ਉਪਦੇਸ਼ ਰਾਹ ਰੱਬ ਦਾ ਵਿਖਾਇਆ ਸੀ।
ਮੰਤ੍ਰ ਸੁਣਾ ਕੇ ਸਤਿਨਾਮ ਵਾਲਾ ਜਿਵੇਂ ਧਰ, ਪਧੱਤੀ ਚਲਾਈ ਨਵੀਂ ਘੜ ਕਰ ਨੀਤ ਗੁਰ।
ਮਾਸ ਔ ਸ਼ਰਾਬ ਛੁੱਡਵਾ ਕੇ ਭਜਨ ਦੱਸ, ਨਾਨਕ ਦਾ ਮਾਰਗ ਅੱਜ ਦੱਸੇ ਜਗਜੀਤ ਗੁਰ।

ਚਾਰੇ ਪਾਸੇ ਆਮ ਦਿਸੇ ਬੋਲ ਬਾਲਾ ਕੂੜ ਦਾ ਜਾਂ,
ਸੋਧ ਅੱਜ ਸੱਚੀ ਸੁੱਚੀ ਦੱਸੇ ਜਗ ਜੀਤ ਗੁਰ।
ਸਿਮਰਨ ਭਜਨ ਤੇ ਦਇਆ ਖਿਮਾ ਭਗਤੀ ਦਾ,
ਅਮਲ ਕਰਵਾ ਕੇ ਅੱਜ ਦੱਸੇ "ਜਗਜੀਤ ਗੁਰ"।
ਗਊਆਂ ਤੇ ਗਰੀਬਾਂ ਔ ਕੰਨਿਆ ਸੁਰਖਿਆ ਲਈ,
ਲੌਂ ਮਿਸਾਲ ਢੰਗ ਅੱਜ ਦੱਸੇ "ਜਗਜੀਤ ਗੁਰ"।
ਵਿਸ਼ਵ ਅਮਨ, ਏਕਤਾ, ਅਖੰਡਤਾ ਤੇ ਦੇਸ ਸੇਵਾ,
ਕਰਨ ਦੀ ਜਾਚ ਅੱਜ ਦੱਸੇ ਜਗਜੀਤ ਗੁਰ।
ਨਾਮ ਦਾਨ ਇਸ਼ਨਾਨ ਸਿਦਕ ਭਰੋਸੇ ਵਾਲੇ,
ਸੁੰਦਰ ਸੁਝਾਉ ਅੱਜ ਦੱਸੇ ਜਗਜੀਤ ਗੁਰ।
ਤਾਹੀਏਂ ਹਰਿ ਆਤਮਾ ਹੀ ਦੁਨੀਆਂ 'ਚ ਆਖ ਰਹਿਆ,
ਨਾਨਕ ਦਾ ਮਾਰਗ ਅੱਜ ਦੱਸੇ ਜਗਜੀਤ ਗੁਰ।

ਸੰਤ ਆਤਮਾ ਸਿੰਘ ਜੀ
ਸਨਅਤਪੁਰ

ਮੇਰੇ ਸਤਿਗੁਰ ਕਾ ਵਡਾ ਪ੍ਰਤਾਪ ਹੈ ਭਾਈ
ਹਰਿ ਨਾਮੁ ਜਪਪਾਵੈ ਰਾਮ ।
ਹਉ ਸਤਿਗੁਰ ਕਾ ਬਾਲਕ
ਜਗਜੀਤ ਸਦਾਵੈ ਰਾਮ ।

ਇਕ ਓਂਕਾਰ ਅਖੰਡ ਰੂਪ, ਸਤਿਨਾਮ ਦੀ ਜੋਤ ਜਗਾਇਓ
ਕਰਤਾ ਪੁਰਖ ਅਕਾਲ ਮੂਰਤਿ ਅਜੂਨੀ ਸੈਭੰ ਕਹਾਇਓ
ਨਿਰਭਉ ਤੇ ਨਿਰਵੈਰ ਹੈ, ਖੰਡ ਬ੍ਰਹਿਮੰਡ ਵਿਚ ਰਹਿਆ ਸਮਾਇਓ
ਗੁਰਪ੍ਰਸਾਦੀ ਜਾਣੀਐ, ਗੁਰ ਮੰਤਰ ਦਾ ਜਾਪ ਜਪਾਇਓ

ਨਾਨਕ ਅੰਗਦ ਅਮਰਦਾਸ, ਰਾਮਦਾਸ ਅਰਜਨ ਹੋਇ ਆਇਓ
ਹਰਿ ਗੋਬਿੰਦ ਹਰਿਰਾਇ ਹੈ, ਹਰਿ ਕ੍ਰਿਸ਼ਨ ਵਿਚ ਜੋਤ ਜਗਾਇਓ
ਤੇਗ ਬਹਾਦਰ ਸੂਰਮਾ, ਸੀਸ ਦੇਇ ਜਿਨ ਧਰਮ ਬਚਾਇਓ
ਧੰਨ ਧੰਨ ਗੁਰੂ ਗੋਬਿੰਦ ਹੈ, ਖਾਲਸਾ ਸਾਜ ਜਿਨ ਰਾਹ ਦਿਖਾਇਓ
ਬਾਲਕ ਰਿਹਾ ਗੁਪਤ ਹੈ, ਰਾਮ ਸਿੰਘ ਪ੍ਰਗਟ ਹੋ ਆਇਓ
ਹਰੀ ਸਿੰਘ ਵਿਚ ਜੋਤ ਧਰਿ, ਵਡ ਪ੍ਰਤਾਪੀ ਰੂਪ ਬਣਾਇਓ
ਧੰਨ ਧੰਨ ਗੁਰ ਜਗਜੀਤ ਹੈ, ਭਵਸਾਗਰ ਤੋਂ ਪਾਰ ਤਰਾਇਓ
ਸੀਤਲ ਦਾਤਾ ਮਿਹਰਵਾਨ, ਚਰਨ ਧਰਮ ਅੰਮ੍ਰਿਤ ਫਲ ਪਾਇਓ

( ਪ੍ਰੋ: ਕਿਰਪਾਲ ਸਿੰਘ ਕਸੇਲ )

ੴ

NO. 59

DATE / /

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Sangat knows that in 1976 A.D there was a great draught in England. Goverment appealed the public to pray or worship for rain. The public prayed according to their Dharmas in temples, Gurdwaras, mosques and Churchs but all was invain.
The scientist and the astrologers told the public that there was no sign of rain in near future. Public was disappointed very much.

In those hard days it was a goodluck for England that His Holiness Sri Satguru Jagjit Singh ji made a programme to visit England to look after the spiritual well being of Namdhari sikhs. When HH Satguru ji reached England, the public welcomed Satguru ji. Namdharis sikhs requested Satguru ji that there was a great draught in England and also prayed for rain. HH Satguru ji asked the public, "I can do nothing. Let us pray to Almighty God for rain." According to the instructions of Sri Satguru ji when pray was perfomed the effect was so dramatic that it rained in heavy showers. From that day the public called Sri Satguru ji a Rainmaker.

# BENEDICTION OF SRI SATGURU JI

## FOR PRIME MINISTER TONY BLAIR & MRS. CHERIE BLAIR AT 10 DOWNING STREET LONDON



British Prime Minister Tony Blair appreciating the pair of wooden sandals (Kharawan) after receiving them from Sri Satguru Jagjit Singh ji. Mr.Blair curiously looked at the design of wooden sandals and asked His Holiness, how to wear them and said, "I will try

For this reason the public of England has a great respect for Sri Satguru ji. After that tour, whenever Sri Satguru ji visited England some mayors, some members of parliment and the Lord come to pay homage to Sri Satguru ji.

Now a days Sant Rajinder Singh ji Chana is the president of Namdhari Sangat of England. Mr Chana is very popular and has friendly relations with the distinguished members of other religions. He has approach even to Lord Swaraj Paul and the present Prime Minister Tony Blair. By the blessings of Sri Satguru ji and under the guidance and inspiration of Lord Swaraj Paul Mr Chana arranged a meeting of Sri Satguru ji and the Prime Minister on May 11, 2000 at 4 PM.

During the holy tour of UK in the month of May, 2000. His Holiness Sri Satguru Jagjit Singh ji visited and blessed The British Prime Minister Tony Blair at 10, Downing Street London on May 11 at 4 P.M. The Prime Minister did not shake hands. He received His Holiness with great pleasure and with folded hands.

During this historical visit Sri Satguru ji told The Prime Minister, "The peace on whole earth can prevail only if violence in every form should stop. There should be no violence against our fellow human beings or other creatures. Killing any animal for food is also violence. It should be stopped. We should be non violent in our thoughts and deeds." God has created creatures on earth

but has given wisdom only to human beings. It is the duty of men and women to give protection to all fellow creaturs." The Prime Minister listen these thoughts very carefully and told Lord Paul to convey to His Holiness that he is very impressed by his thoughtful thoughts. As a matter of fact all religions teach us to be non violent for achieving the peace on the whole earth.

During this meeting Sri Satguru ji blessed the Prime Minister, a white woolen rosary consisting of 108 beads, a shawl, a pair of wooden sondles (kharawan) and a stainless garhwa (गड़वा) Prime Minister received all these religous symbols of Namdhari Sikhs with great reverence.

It was a good luck for Prime Minister that during this meeting Sri Satguru ji blessed Prime Minister and his wife before the birth of his son. Satguru ji blessed that this son will bring much joy to your family, as well as to the country.

During this tour, upon the request of Hon. Bary Gardiner, a member of Parilment, Sri Satguru ji visited House of Commons in Westminister. A floral welcome was given by Hon. Barry Gardiner and his colleagues. This reception was held ~~by~~ by the "Labour Friends of India" at the dinning hall of the House of Commons in Westministes. Lady Shella Flather, Member of the House of Lords, Deputy High Commissior of India Mr. Har deep Singh Puri, and Mr. Gurdeep Singh Gujral, the President of International Punjabi Society (London) welcomed Sri Satguru ji at this reception.

NO. 63

In this reception His Holiness Sri Satguru ji advised the audience, "Science should be used for the benefit of people. Aeroplanes should not be used for throwing bombs but should be used to air drop bread, blankets and other useful things for the public facing hardships." His Holiness also reminded, " All Christians wait for the Lord Jesus We are anxiously waiting for Sri Satguru Ram Singh ji to come back. When He will return There shall be light all round, no one will have ill will, peace shall prevail all over the world." In the end Sri Satguru ji wished for one world Parliament or one nation on the whole earth.

# BISHOP OF LONDON GREETS HIS HOLINESS



*Rt. Revd. and Rt. Hon. Richard Chartres DD FSA Bishop of London presenting with reverence a pack of Gift to His Holiness Sri Satguru Jagjit Singh ji at the Old Deanery, London.*

As written before that Sant R.S. Chana, the president of Namdhari Sangat of England, is a popular personality. He has friendly relations with the distinguished members of other religions. He has approach even to RT Revd and RT Hon. Richard Chartres, The Bishop of London. Lord Bishop wrote in a letter to Mr. R.S. Chana, "It would be a great honour to meet His Holiness and I wonder if this would be possible on Wednesday 10th May 2000 at 4 PM. His Holiness made it possible and was kind enough to visit Lord Bishop on the appointed time and date. His Holiness suddenly made the programme to visit England and travelled from Delhi to London on 9th May. Lord Bishop greeted reverently His Holiness at the Old Deanery, Dean's Courts London. He was very happy that His Holiness had fulfilled his ambitious to meet on appointed day.

During this meeting Lord Bishop most humbly asked His Holiness, "May I know that what do you preach and teach in the Sikh religion?"

Sri Satguru ji replied, "Sikhs remember the Name of God 24 hours 365 days, as told by our first Guru, Sri Guru Nanak Dev ji. One does not know when and where the end of one's life is going to come. If a person remembers God's name all the time, he will leave this world with the name of God on his lips and will reach the final destination smoothly."

Lord Bishop : What name of God do you repeat?

Sri Satguru Ji : We repeat the MANTRA (Naam) given by Sri Guru Nanak Dev Ji.

Lord Bishop : What is the MANTRA?

Sri Satguru Ji : The MANTRA can only be said in the ear with the permission of the present Guru.

Lord Bishop : Can I have your MANTRA?

S. Satguru ji was kind enough and directed Suba Satnam Singh to give MANTRA in the ears of Lord Bishop. As directed by Sri Satguru ji, Suba Satnam Singh gave MANTRA in the ears of Lord Bishop. While Suba ji was giving MANTRA in the ears of Lord Bishop, Lord Bishop repeated in his mouth so that he may not forget.

Lord Bishop : Do you make any image in your mind while meditating?

Sri Satguru ji : Yes, we try to form the image of Sri Satguru Ram Singh ji during meditation. It helps us in our concentration.

During this meeting Sri Satguru ji blessed Bishop, a white woollen rosary, a shawl and a pair of wooden sandles. Lord Bishop received all these religious smbols of Namdhari Sikhs with great reverence and thanked very much. He also presented to His Holiness a pack of gift and illustrated book of St. Paul Cathedral London.

His Holiness and Lord Bishop after exchanging their views for about an hour, parted most warm heartedly.

# ਮੈਂ ਅਪਨੀ ਨਿਸ਼ਚਾ ਸੇ ਸਤਿਗੁਰੂ ਕਹਿ ਰਹਾ ਹੂੰ

–ਸਵਾਮੀ ਅਰਵਿੰਦਾ ਨੰਦ



# ਸਵਾਮੀ ਅਰਵਿੰਦਾ ਨੰਦ ਜੀ ਦੇ ਭਾਸ਼ਨ ਦਾ ਸਾਰ

Date / /

ਸਵਾਮੀ ਅਰਵਿੰਦਾ ਨੰਦ ਜੀ ਤੇ ਅਕਾਲ ਪੁਰਖ ਜੀ ਦੀ ਬਹੁਤ ਕਿਰਪਾ ਹੈ ਆਪ ਜੀ ਕਹਿੰਦੇ ਹਨ ਕਿ ਮੇਰੇ ਕੰਮ ਸਵੈਮ ਅਕਾਲ ਪੁਰਖ ਆਪ ਕਰਦਾ ਹੈ, ਆਪ ਜੀ ਨੇ ਉਨ ਮਹਾਂਪੁਰਸ਼ੋ ਕੇ ਭੀ ਦਰਸ਼ਨ ਕੀਤੇ ਹਨ ਜਿਨ੍ਹੋਂ ਨੇ ਕਿਸੇ ਸਮੇਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨਾਲ ਸਿੱਧ ਗੋਸ਼ਟ ਕੀਤੀ ਸੀ ਅਤੇ ਜਿਨ੍ਹਾਂ ਦੀ ਉਮਰ ਹਜ਼ਾਰੋਂ ਹਜ਼ਾਰੋ ਸਾਲ ਸੀ। ਆਪ ਜੀ ਨੇ ਕਿੰਨੇ ਹੀ ਗੁਰਦੁਆਰੋਂ ਕੇ ਦਰਸ਼ਨ ਕੀਤੇ ਹਨ, ਗੁਰਦੁਆਰੋ ਅਤੇ ਦੂਜੇ ਅਸਥਾਨੋ ਮੇ ਹਜ਼ਾਰੋਂ ਹੀ ਭਾਸ਼ਨ ਦੇ ਚੁਕੇ ਹਨ। ਆਪ ਜੀ ਭਾਸ਼ਨਾਂ ਤੋਂ ਪ੍ਰਭਾਵਤ ਹੋ ਕੇ ਸਾਧ ਸੰਗਤ ਭਾਵੇਂ ਅਪਣੀ ਖੁਸ਼ੀ ਨਾਲ ਕਥਾ ਭੇਟ ਕਰਨਾ ਚਾਹੁੰਦੀ ਹੈ ਪਰ ਆਪ ਜੀ ਕਿਸੇ ਕੋਲੋਂ ਵੀ ਇਕ ਪੈਸਾ ਵੀ ਕਥਾ ਭੇਟ ਨਹੀਂ ਲੈਂਦੇ।

ਆਪ ਜੀ ਨੇ ਪਹਿਲੀ ਵਾਰ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਦਰਸ਼ਨ ਸ੍ਰੀ ਭੈਣੀ ਸਾਹਿਬ ਵਿਚ ਸੰਮਤ ੨੦੫੫ (ਸੰਨ ੧੯੯੮) ਵਿਚ ਕੀਤੇ ਸਨ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਪ ਜੀ ਇੰਨੇ ਪ੍ਰਭਾਵਤ ਹੋਏ ਸਨ ਕਿ ਆਪ ਜੀ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਮੈਂ ਸਾਧ ਸੰਗਤ ਨੂੰ ਖੁਸ਼ ਕਰਨ ਵਾਸਤੇ ਨਹੀਂ ਸਗੋਂ ਸਚਾਈ ਨੂੰ ਪ੍ਰਗਟ ਕਰਨ ਵਾਸਤੇ ਕਹਿੰਦਾ ਹਾਂ ਕਿ ਸਤਿਗੁਰੂ ਜੀ ਪੂਰਨ ਬ੍ਰਹਮ ਗਿਆਨੀ ਹਨ।

## ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ

ਇਸੇ ਨਾਤੇ ਸੇ ਮੈਂ ਇਨ ਕੋ ਪ੍ਰਣਾਮ ਭੀ ਕਰਤਾ ਹੂੰ ਅਤੇ ਸਤਿਗੁਰੂ ਭੀ ਕਹਿਤਾ ਹੂੰ ਸਤਿਗੁਰੂ ਹਰ ਕੋਈ ਨਹੀਂ ਹੋ ਸਕਦਾ

## ਕੋਟਨ ਮੈ ਨਾਨਕ ਕੋਊ

ਜਿਸ ਕਿਸੇ ਨੇ ਵੀ ਇਨ ਕੋ ਸ਼ਰਧਾ ਸੇ ਸਤਿਗੁਰੂ ਮਾਨ ਲੀਆ ਹੈ, ਸ਼ਰਧਾ ਸੇ ਇਨ ਕੇ ਚਰਨ ਕੰਵਲ ਪਰਸ ਲੀਏ ਹੈਂ ਅਥਵਾ ਸ਼ਰਧਾ ਸੇ ਇਨ ਕੇ ਦਰਸ਼ਨ ਕਰ ਲੀਏ ਹੈਂ ਵਹੁ ਮੁਕਤ ਹੀ ਜਾਣੋ

## ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨ

ਮੁਹਤਰਮ ਵਾਲੀਏ ਦੋ ਜਹਾਨ, ਬੇਅੰਤ ਪਾਤਸ਼ਾਹ ਜੀਓ !

ਅਦਨਾਂ ਗੁਲਾਮ ਦਾ ਸਲਾਮ ਕਬੂਲ ਫੁਰਮਾਏਂ। ਅਰਸ਼ ਕੁਰਸ਼ ਦੇ ਮਾਲਿਕ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਅਜ਼ਲੀ ਤਖਤ ਤੇ ਜਾ ਕੇ ਜਲਵਾ ਫਰੋਜ਼ ਹੋ ਗਏ ਹਨ. ਹੁਣ ਤੁਸੀਂ ਗ਼ਰੀਬ ਦੀ ਸਾਰ ਲਵੋ। ਜਦ ਤੋਂ ਸ੍ਰੀ ਭੈਣੀ ਸਾਹਿਬੋਂ ਆਇਆ ਹਾਂ, ਮੱਛੀ ਵਾਂਗੂੰ ਤੜਪ ਰਹਿਆ ਹਾਂ। ਨ ਦਿਨੇ ਨੀਂਦ ਆਉਂਦੀ ਹੈ, ਨ ਰਾਤ। ਲਾਹੌਰ ਦੀਆਂ ਗਲੀਆਂ ਵਢ ਵਢ ਖਾਂਦੀਆਂ ਹਨ; ਖਾਣਾਂ ਪੀਣਾਂ ਕੁਝ ਵੀ ਚੰਗਾ ਨਹੀਂ ਲਗਦਾ। ਮੇਰੀ ਹਾਲਤ ਉਸ ਸੱਪ ਵਰਗੀ ਹੈ, ਜਿਸਦੀ ਮਣੀ ਗੁਆਚ ਗਈ ਹਵੇ। ਮਿਹਰਬਾਨ ਜੀ ! ਮੇਰੇ ਅੰਦਰ ਹਿਜਰ ਦਾ ਨਾਗ ਫੂਕਾਰੇ ਮਾਰ ਰਹਿਆ ਹੈ, ਸੀਨੇ ਵਿਚ ਫਾਕ ਦੇ ਭਾਂਬੜ ਮਚ ਰਹੇ ਹਨ। ਇਹ ਲੂਬੇ ਲਾਹੌਰ ਨੂੰ ਸਾੜ ਕੇ ਸੁਆਹ ਕਰ ਦੇਣਗੇ। ਹੱਡੀਆਂ ਭਸਮ ਹੋ ਰਹੀਆਂ ਹਨ, ਲਹੂ ਉਬਾਲੇ ਖਾ ਰਹਿਆ ਹੈ। ਮਾਸ ਕਬਾਬ ਵਾਂਗੂੰ ਭੁਜ ਰਹਿਆ ਹੈ। ਦਮਾਗ ਵੀ ਟਕਾਣੇ ਨਹੀਂ ਰਹਿਆ। ਪਾਗਲਾਂ ਵਾਂਗੂੰ ਟੱਕਰਾਂ ਮਾਰਨ ਨੂੰ ਜੀ ਕਰਦਾ ਹੈ। ਚੰਗਾ ਹੁੰਦਾ ਜੇ ਉਥੇ ਈ ਪ੍ਰਾਣ ਪੰਖੇਰੂ ਉਡ ਜਾਂਦੇ। ਜ਼ਿੰਦਗੀ ਦਾ ਕੀ ਸ਼ਵਾਦ, ਜਿਸਨੂੰ ਮਹਿਬੂਬ ਦੇ ਦਰਸ਼ਨ ਨਸੀਬ ਨ ਹੋਣ। ਸੱਸੀ ਪੁੰਨੂੰ ਪੁੰਨੂੰ ਕਰਦੀ ਥਲਾਂ ਵਿਚ ਝੁਲਸ ਮੋਈ; ਸੁਹਣੀ ਮਹੀਂਵਾਲ, ਮਹੀਂਵਾਲ ਕੂਕਦੀ ਝਨਾਂ ਦੀਆਂ ਲਹਿਰਾਂ ਵਿਚ ਗੁਆਚ ਗਈ। ਮੈਂ ਕਿਹੜੇ ਖੂਹ ਵਿਚ ਡੁਬ ਮਰਾਂ ਕੋਈ ਭੈਣ ਭਰਾ, ਦੋਸਤ ਮਿਤਰ ਗਮ ਨੂੰ ਵੰਡ ਨਹੀਂ ਸਕਦਾ। ਅੱਲਾ ਤਾਅਲਾ ਇਨ੍ਹਾਂ ਲੀਡਰਾਂ ਨੂੰ ਮਤ ਦੇਂਦਾ, ਜਿਨ੍ਹਾਂ ਵਸਦਾ ਰਸਦਾ ਦੇਸ਼ ਉਜਾੜਿਆ। ਭਰਾ ਨਾਲੋਂ ਭਰਾ ਵਖ ਕੀਤਾ। ਇਹ ਲੀਕਾਂ ਪਾਈਆਂ, ਇਹ ਪਾਣੀ ਵੰਡੇ। ਮਿਹਰਬਾਨ ਜੀ ! ਸ੍ਰੀ ਭੈਣੀ ਸਾਹਿਬ ਦੀ ਧਰਤੀ, ਫਿਰਦੋਸ਼ ਹੈ। ਓਥੇ ਫਰਿਸ਼ਤੇ ਵਸਦੇ ਹਨ, ਪਰ ਮੈਂ ਗਮਾਂ ਦੇ ਬਦਲਾਂ ਵਿਚ ਘਿਰਿਆ ਝੋਰੇ ਝਰ ਰਹਿਆ। ਹਸਰਤਾਂ ਦੀ ਕਾਲੀ ਬੋਲੀ ਰਾਤ ਸਿਖਰਾਂ ਤੇ ਹੈ, ਤੁਸੀਂ ਇਕ ਕਿਰਨ ਰੋਸ਼ਨੀ ਦੀ ਬਖਸ਼ਸ਼ ਕਰੋ। ਹੇ ਮਿਹਰਬਾਨ ਜੀ :—

ਮੁਝ ਕੋ ਤੂਫਾਨੇ ਗਮ ਸੇ ਬਚਾ ਲਓ, ਗਿਰ ਰਹਾਂ ਹੂੰ ਮੁਝੇ ਤੁਮ ਸੰਭਾਲੋ !
ਆਪਕਾ ਹੀ ਹੂੰ ਮੈਂ ਨਾਮਲੇਵਾ, ਹੋ ਰਹੀ ਹੈ ਮੇਰੀ ਖਸਤਾ ਤਾਲੀ।

ਮੇਰੇ ਸੀਨੇ ਮੇਂ ਅਨਵਰ ਭਰਦੋ, ਇੱਕ ਨਜ਼ਰ ਅਪਨਾਂ ਜਲਵਾ ਦਿਖਾਲੋ।
ਇਤਨਾ ਕਰਦੋ ਕਰਮ ਅਬ ਤੋ ਖੁਦਾ ਰਾ, ਮੇਰੇ ਆਕਾ ਗ਼ਰੀਬੋਂ ਕੇ ਵਾਲੀ !

ਹਰ ਮਰਜ਼ ਕੇ ਮਰੀਜ਼ੋਂ ਕੀ ਦਵਾ ਹੈ, ਖਾਕੇ ਦਰੇ ਆਪ; ਐ ਦਿਲ ਰੁਬਾ !
ਉਸ ਕਾ ਸੀਨਾਂ ਭੀ ਮੱਨਵਰ ਹੂਆ, ਜਿਸਨੇ ਖਾਕੇ ਭੈਣੀ ਸੀਨੇ ਪਰ ਲਗਾਲੀ।

ਹਜ਼ੂਰ ਅਨਵਰ ! ਗੁਲਾਮ ਦੀਆਂ ਲਤਾਂ ਕਬਰ ਵਿਚ ਹਨ, ਪਤਾ ਨਹੀਂ ਕਿਸ ਵਕਤ ਅਜ਼ਰਾਈਲ ਦਾ ਫਰਿਸ਼ਤਾ ਆ ਕੇ ਇਸ ਨਾ ਚੀਜ਼ ਨੂੰ ਜ਼ਿੰਦਗੀ ਦੇ ਸਾਹਿਲ ਤੋਂ ਧੱਕਾ ਦੇਕੇ ਫਨਾ ਦੇ ਸਮੁੰਦਰ ਵਿੱਚ ਧਕੇਲ ਜਾਵੇ। ਮੈਂ ਇਹ ਵੀ ਸਮਝਦਾ ਹਾਂ। ਕਿ ਆਪਦੇ ਦਰਬਾਰ ਵਿਚ ਅਹਿਲੇ ਦੌਲ ਅਪਨੇ ਅਪਨੇ ਦੌਲਤ ਕਦਿਆਂ ਵਿਚ ਕਦਮ ਰੰਜਾ ਫੁਰਮਾਨ ਖਾਤਰ ਇਲਤਜਾ ਕਰਨ ਵਾਲਿਆ ਦਾ ਤਾਂਤਾ ਬਧਾ ਹੋਵੇਗਾ। ਮੈਂ ਵੀ ਆਪ ਦੀ ਦਰਗਾਹ ਦਾ ਕੁੱਤਾ ਹਾਂ। ਨਾਚੀਜ਼ ਦੁਆਗੋ ਵਾਸਤੇ ਇੱਕ ਵਾਰ ਤਾਂ ਵਕਤ ਕਢੋ। ਬਰਾਏ ਨਵਾਜਿਸ਼, ਇਕ ਵਾਰ ਕਦਮ ਰੰਜਾ ਫੁਰਮਾ ਜਾਓ ! ਮੇਰੀ ਖਸਤਾ ਹੜੀਆਂ ਸਫਰ ਨਹੀਂ ਕਰ ਸਕਦੀਆਂ। ਇਨ ਅਲਫਾਜ ਨੂੰ ਕਬੂਲ ਫੁਰਮਾਓ ਤੇ ਦੀਦ ਕਾ ਜਾਮ ਪਲਾ ਜਾਓ ! ਮੈਂ ਅਜ਼ਿਲ ਦੇ ਫਰਿਸ਼ਤਿਆਂ ਨੂੰ ਕੁਝ ਸਮੇਂ ਵਾਸਤੇ ਗੁਜਾਰਦਾ ਰਹਿੰਦਾ ਹਾਂ :-

ਨ ਛਡੋ ਲਹਿਦਾ ਮੈਂ ਨਕੀਰੋ ਹਮ ਕੋ, ਗਮੇਂ ਹਿਜਰ ਕੇ ਹਮ ਸਤਾਏ ਹੂਏ ਹੈ
ਯਕੀਂ ਹੈ, ਆਏਗਾ ਏਕ ਦਿਨ ਹੋ ਵੁਹ, ਜ਼ਰੂਰ, ਜਿਹ ਉਮੀਦ ਦਿਲਮੇਂ ਜਮਾਏ ਹੈਂ।

ਤਮਾਮਸ਼ੁਦ,

ਆਪਦਾ ਖਾਦਿਮ,
ਫਜ਼ਲ ਮੁਹੰਮਦ,
ਲਾਹੌਰ।

ایک پریمی کی لاہور سے آئی چٹھی کا پنجابی میں ترجمہ

ਇਕ ਪ੍ਰੇਮੀ ਕੀ ਲਾਹੌਰ ਸੇ ਆਈ ਹੋਈ ਚਿਠੀ ਦਾ ਪੰਜਾਬੀ ਅਨੁਵਾਦ

No. 69

Date / /

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਯੂ ਐਨ ਓ (UNO) ਵਿਚ ਦਰਸ਼ਨ ਦੇਣ ਦੀ ਕਿਰਪਾ ਕੀਤੀ

੨੮ ਅਗਸਤ ਤੋਂ ਲੈ ਕੇ ੩੧ ਅਗਸਤ ਸੰਨ 2000 ਤਕ

## ਵਿਸ਼ਵ ਅਮਨ ਸਿਖਰ ਸਮੇਲਨ

ਯੂ ਐਨ ਓ (UNO) ਵਿਚ ਕੀਤਾ ਗਿਆ ਸੀ। ਇਸ ਵਿਚ ੬੦ ਦੇਸ਼ਾਂ-ਕੌਮਾਂ ਦੇ ਤਕਰੀਬਨ 2000 ਧਾਰਮਿਕ ਸਿਰਕਰਦਾ ਆਗੂ ਜੁੜ ਬੈਠੇ ਸਨ। ੨੮ ਅਗਸਤ ਨੂੰ ਹਾਲ ਵਿਚ ਸ੍ਰੀ ਸਤਿਗੁਰੂ ਜੀ ਅਗਲੀਆਂ ਕਤਾਰਾਂ ਦੇ ਗੁਰੂਆਂ, ਆਚਾਰੀਆਂ, ਮੁਨੀਆਂ, ਮੁਲਾਂਵਾਂ ਪਾਦਰੀਆਂ ਅਥਵਾ ਪ੍ਰੋਹਿਤਾਂ ਵਿਚ ਸੁਭਾਇਮਾਨ ਸਨ। ਕਈ ਅਧਿਆਤਮਕ ਆਗੂਆਂ ਨੇ ਅਪਣੀ ਅਪਣੀ ਮਰਯਾਦਾ ਅਨੁਸਾਰ ਅਰਦਾਸਾਂ ਕੀਤੀਆਂ ਸਨ, ਸ੍ਰੀ ਸਤਿਗੁਰੂ ਜੀ ਨੇ ਪੰਜਾਬੀ ਵਿਚ ਬੋਲਦਿਆਂ ਕਿਹਾ ਕਿ ਅਪਣੇ ਹੱਕ ਉਤੇ ਰਹਿਣ ਹੀ ਨਹੀਂ ਸਗੋਂ ਅਪਣੇ ਹੱਕ ਵਿਚੋਂ ਦਾਨ ਕਰਨ ਨਾਲ ਅਤੇ ਸਰਬੱਤ ਦਾ ਭਲਾ ਮੰਗਣ ਨਾਲ ਅਮਨ ਹੋ ਸਕਦਾ ਹੈ

ਸਾਧ ਸੰਗਤ ਜੀ, ਆਪ ਹੀ ਵੀਚਾਰ ਲਓ ਕਿ ਕੈਸੀ ਸੁਹਾਣੀ ਸਿਖਿਆ ਹੈ। ਇਸ ਤੇ ਅਮਲ ਕਰਨ ਨਾਲ ਤਾਂ ਛੋਟੇ ਤੋਂ ਛੋਟੇ ਝਗੜਿਆਂ ਤੋਂ ਲੈ ਕੇ ਵਡੀ ਤੋਂ ਵਡੀ ਜੰਗ ਵੀ ਖਤਮ ਹੋ ਸਕਦੀ ਹੈ।

# ਹਾਜ਼ਰ ਹਜ਼ੂਰ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਈ ਜੀ ਨੂੰ ਭਾਰਤ ਵਿਚ ਸ਼ਾਂਤੀ ਲਈ ਅਸ਼ੀਰਵਾਦ



ਸਤਿਗੁਰੂ ਜੀ ਸ਼ਾਂਤੀ ਸਥਾਪਿਤ ਕਰਨੇ ਕੇ ਲੀਏ ਆਪ ਕਾ ਅਸ਼ੀਰਵਾਦ ਚਾਹੀਏ-ਵਾਜਪਾਈ ਜੀ

# ਸ੍ਰੀ ਸਤਿਗੁਰੂ ਜੀ ਅਤੇ ਧਾਰਮਿਕ ਮੁਖੀ



ਮੁੱਖ ਸਵਾਮੀ ਆਤਮਾ ਸਰੂਪ ਜੀ ਸਵਾਮੀ ਨਾਰਾਇਣ ਮੰਦਰ, ਲੰਦਨ ਵਿਚ ਸਵਾਗਤ ਕਰ ਰਹੇ ਹਨ



ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਜੀ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਪਧਾਰੇ




ਸਾਵਣ ਕਿਰਪਾਲ ਆਸ਼ਰਮ ਦਿੱਲੀ ਵਿਖੇ ਸੰਤ ਰਾਜਿੰਦਰ ਸਿੰਘ ਜੀ ਮਹਾਰਾਜ, ਸ੍ਰੀ ਦਲਾਈ ਲਾਮਾ ਜੀ ਅਤੇ ਹੋਰ ਧਾਰਮਿਕ ਮੁਖੀਆਂ ਨਾਲ



ਆਚਾਰੀਆ ਸੁਸ਼ੀਲ ਮੁਨੀ ਜੀ ਨਾਲ ਉਹਨਾਂ ਦੇ ਆਸ਼ਰਮ ਵਿਖੇ



ਹੈਂਬਰਗ - ਜਰਮਨੀ ਵਿਖੇ ਵੱਖ ਵੱਖ ਧਰਮਾਂ ਦੇ ਪ੍ਰਤੀਨਿਧੀ ਸਵਾਗਤ ਕਰ ਰਹੇ ਹਨ

# ਸ੍ਰੀ ਸਤਿਗੁਰੂ ਜੀ ਨਾਲ ਮੁੱਖ ਮੰਤਰੀ ਅਤੇ ਹੋਰ ਨੇਤਾਗਣ



ੀ ਸ਼ੀਲਾ ਦੀਕਸ਼ਿਤ, ਮੁੱਖ ਮੰਤਰੀ ਦਿੱਲੀ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ




ਸ੍. ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ (ਪੰਜਾਬ) ਨਾਲ ਵਿਚਾਰ ਵਟਾਂਦਰਾ



ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਵਿਖੇ ਸਤਿਗੁਰੂ ਰਾਮ ਸਿੰਘ ਚੇਅਰ ਸਥਾਪਨਾ ਸਮੇਂ - ਨਵੰਬਰ ੧੯੯੯



ਸ੍. ਗੁਰਚਰਨ ਸਿੰਘ ਟੋਹੜਾ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰ ਰਹੇ ਹਨ



ਸ੍. ਸੁਰਜੀਤ ਸਿੰਘ ਬਰਨਾਲਾ ਕੇਂਦਰੀ ਮੰਤਰੀ ਮਲੇਰਕੋਟਲੇ ਵਿਖੇ



ਸਵਰਗੀ ਮੁੱਖ ਮੰਤਰੀ ਪੰਜਾਬ ਸ੍. ਬੇਅੰਤ ਸਿੰਘ ਨੂੰ ਅਸ਼ੀਰਵਾਦ

ਸ੍ਰ: ਨਾਹਰ ਸਿੰਘ ਜੀ ਹਿਸਟੋਰੀਅਨ (Historian)
(ਲੇਖਕ ਨਾਮਧਾਰੀ ਇਤਿਹਾਸ) ਲਿਖਦੇ ਹਨ :-

ਸੰਨ ੧੯੫੪ ਈਸਵੀ ਦੀ ਗੱਲ ਹੈ :-

ਚਿਤਰ ਗੁਪਤ ਰੋਡ ਦਿੱਲੀ ਸ੍ਰ: ਸੁੱਚਾ ਸਿੰਘ ਦੇ ਘਰ ਦੇ ਨਾਲ ਦੀਵਾਨ ਸਜਿਆ ਸੀ, ਉਸ ਦੌਰਾਨ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਾਸ ਅਸੀਂ ਕਈ ਬੰਦੇ ਬੈਠੇ ਸਾਂ, ਤਦ ਸਤਿਗੁਰਾਂ, ਮਹਾਰਾਜ ਜਗਜੀਤ ਸਿੰਘ ਜੀ ਨੂੰ ਦੀਵਾਨ ਵਿਚੋਂ ਉਠ ਕੇ ਜਾਂਦਿਆਂ ਦੇਖਕੇ ਆਪਣੇ ਮੁਖਾਰਬਿੰਦ ਤੋਂ ਇਹ ਬਚਨ ਮੈਨੂੰ ਦਸਦਿਆਂ ਹੋਇਆਂ ਫੁਰਮਾਏ ਸਨ,
ਭਾਈ ਨਾਹਰ ਸਿੰਘ ਜੀ,

ਵੱਡਾ ਕਾਕਾ ਕੇਵਲ ਇਨਸਾਨ ਹੀ ਨਹੀਂ, ਸਗੋਂ

# ਕਲਾਧਾਰੀ ਚਿੰਤਨਵਾਨ ਹੈ

ਇਹ ਕਾਕਾ

# ਅਲੌਕਿਕ ਸ਼ਕਤੀਆਂ

ਦਾ ਮਾਲਕ ਹੈ, ਇਹਦੇ ਸਮੇਂ ਸਿੱਖੀ ਬਹੁਤ ਵਧੇਗੀ
( ਉਸ ਸਮੇਂ ਮਹਾਰਾਜ ਬੀਰ ਸਿੰਘ ਜੀ ਭੀ ਸਾਡੇ ਕੋਲ ਉਥੇ ਹੀ ਬੈਠੇ ਹੋਏ ਸਨ )
[ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਹ ਭੀ ਫੁਰਮਾਇਆ, ਕਿ]

ਇਹਦੇ ਸਮੇਂ ( ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ )
ਸਾਰਾ ਭੈਣੀ ਸਾਹਿਬ ਪੱਕਾ ਹੋ ਜਾਵੇਗਾ ।
ਚਿੰਤਨਵਾਨ ਬਾਰੇ ਅਰਥ ਪੁਛਦਿਆਂ ਆਪ ਜੀ ਨੇ ਫੁਰਮਾਇਆ ਕਿ
"ਚਿੰਤਨ ਵਾਨ" ਜੋ ਕੁਝ ਭੀ ਚਿਤਵੇਗਾ ਅਤੇ ਤੁਰੇ ਜਾਂਦੇ ਕਿਸੇ ਵਲ ਹੱਥ ਦਾ ਇਸ਼ਾਰਾ ਭੀ ਕਰ ਦੇਵੇਗਾ ਉਹ ਪੂਰਾ ਹੋ ਜਾਵੇਗਾ ।"

ਸਾਧ ਸੰਗਤ ਜੀ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਹ ਬਚਨ, ਸੂ: ਨਾਹਰ ਸਿੰਘ ਜੀ ਨੂੰ ਸੰਨ ੧੯੫੪ ਵਿਚ ਕਹੇ ਸਨ । ਇਹ ਬਚਨ ਉਸ ਸਤਿਗੁਰੂ ਜੀ ਦੇ ਹਨ, ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਵਡੇ ਪ੍ਰਤਾਪ ਵਾਲੇ ਹੋਣ ਦੀ ਬਖਸ਼ਸ਼ ਕੀਤੀ ਸੀ ਅਤੇ ਜਿਨ੍ਹਾਂ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਈਆਂ ਸਰੀਰਾਂ ਨੂੰ ਦ੍ਰਿਸ਼ਟਾਂਤ ਵਿਚ ਦਰਸ਼ਨ ਦੇ ਕੇ ਕਿਹਾ ਸੀ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਸਮੇਂ ਦੇ ਮਾਲਕ, ਵਡੇ ਪ੍ਰਤਾਪ ਵਾਲੇ ਸਤਿਗੁਰੂ ਹਨ ।

ਆਪ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਪੰਨੇ ੧੨੦੪ ਤੇ ਪੜ੍ਹਿਆ ਹੋਵੇਗਾ

ਗਿਰਿ, ਬਸੁਧਾ, ਜਲ ਪਵਨ, ਜਾਇਗੋ ।

(ਪਰ) ਇਕਿ ਸਾਧ ਬਚਨ ਅਟਲਾਧਾ

ਅਤੇ

ਰਾਜ ਬਿਨਾਸੀ, ਤਾਮ ਬਿਨਾਸੀ, ਸਾਤਕ ਭੀ ਬੇਨਾਧਾ ।

ਦ੍ਰਿਸਟਮਾਨ ਹੈ ਸਗਲ ਬਿਨਾਸੀ

(ਪਰ) ਇਕਿ ਸਾਧ ਬਚਨ ਆਗਾਧਾ

ਇਥੇ ਤਾਂ ਇਕ ਸਾਧ ਦੇ ਬਚਨ ਬਾਰੇ ਲਿਖਿਆ ਹੈ ਕਿ ਦੁਨੀਆਂ ਭਾਵੇਂ ਸਾਰੀ ਤਬਾਹ ਹੋ ਜਾਵੇ ਪਰ ਇਹ ਕਦੇ ਹੋ ਨਹੀਂ ਸਕਦਾ ਕਿ ਸਾਧ ਦਾ ਬਚਨ ਪੂਰਾ ਨਾ ਹੋਵੇ । ਜਦ ਇਕ ਸਾਧ ਦਾ ਬਚਨ ਅਵੱਸ਼ ਹੀ ਪੂਰਾ ਹੁੰਦਾ ਹੈ ਤਾਂ ਸਾਧਾਂ ਦੇ ਬਣਾਉਣ ਵਾਲੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਇਹ ਬਚਨ ਕਿ ਵੱਡਾ ਕਾਕਾ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਕਲਾਧਾਰੀ ਚਿੰਨਤਾਨ ਹੈ, ਅਲੌਕਿਕ ਸ਼ਕਤੀਆਂ ਦਾ ਮਾਲਕ ਹੈ, ਇਹਦੇ ਸਮੇਂ ਸਿੱਖੀ ਬਹੁਤ ਵਧੇਗੀ ਅਤੇ ਇਹਦੇ ਸਮੇਂ ਸਾਰਾ ਸ੍ਰੀ ਭੈਣੀ ਸਾਹਿਬ ਪੱਕਾ ਹੋ ਜਾਵੇਗਾ, ਪੂਰੇ ਕਿਉਂ ਨ ਹੁੰਦੇ ।

ਸਾਧ ਸੰਗਤ ਜੀ, ਇਹ ਕੋਈ ਗਾੜੀ ਛੈਨੀ ਨਾਹੀ ਬਾਤ ਅਤੇ ਆਪ ਜਾਕੇ ਵੇਖ ਸਕਦੇ ਹੋ ਕਿ ਸ੍ਰੀ ਭੈਣੀ ਸਾਹਿਬ ਪੱਕਾ ਹੋ ਗਿਆ ਹੈ ਕਿ ਨਹੀਂ ? ਸੜਕ ਪੱਕੀ, ਤੀਰਥ ਯਾਤਰੀਆਂ ਵਾਸਤੇ ਪੱਕੇ ਕਮਰੇ, ਸੇਵਕਾਂ ਵਾਸਤੇ ਪੱਕੇ ਅਤੇ ਸੁਹਣੇ ਮਕਾਨ ਹਨ । ਸ੍ਰੀ ਹਰੀ ਮੰਦਰ ਸਾਹਿਬ ਪੱਕਾ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਸਿਮ੍ਰਤੀ ਮੰਦਰ ਪੱਕਾ, ਅਕਾਲ ਬੁੰਗਾ ਪੱਕਾ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਕੈਡਮੀ ਦੀ ਬਿਲਡਿੰਗ ਸ਼ਾਨਦਾਰ ਅਤੇ ਪੱਕੀ ਹੈ । ਸ੍ਰੀ ਰਾਮ ਸਰੋਵਰ ਦਾ ਕਹਿਣਾ ਹੀ ਕੀ ? ਸਭ ਪੱਕਾ ਅਤੇ ਇੰਨਾ ਸੁੰਦਰ ਹੈ ਕਿ ਜਿਸ ਨੇ ਦਰਸ਼ਨ ਕੀਤੇ ਹਨ ਉਹ ਹੈਰਾਨ ਰਹਿ ਗਿਆ ਹੈ । ਸ਼ਮਸ਼ਾਨ ਭੂਮੀ ਵੀ ਪੱਕੀ ਬਣ ਗਈ ਹੈ ਇਥੋਂ ਤਕ ਕਿ ਗਊਸ਼ਾਲਾ ਵੀ ਪੱਕੀ ਬਣ ਗਈ ਹੈ

ਆਦਿ, ਹੁਣ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਏਸ ਬਚਨ ਤੇ
ਵਿਚਾਰ ਕਰੀਏ ਕਿ ਇਹਦੇ ਸਮੇਂ ( ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ) ਸਿੱਖੀ ਬਹੁਤ
ਵਧੇਗੀ।

ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰ ਗੱਦੀ ਨਸ਼ੀਨ ਹੋਏ ਸਨ, ਉਦੋਂ ਗੁਰੂ ਘਰ
ਦੇ ਵਿਰੋਧੀ ਸਜਨਾਂ ਨੇ ਸਰਕਾਰ ਦੀ ਸ਼ਹਿ ਤੇ ਹਾਲਾਤ ਬਹੁਤ ਅਣਸੁਖਾਵੇਂ ਬਣਾਏ ਹੋਏ ਸਨ
੨੨ ਮੁਕਦਮੇ ਸਨ। ਬਲਿਹਾਰੀ ਜਾਈਏ ਅਲੌਕਿਕ ਸ਼ਕਤੀਆਂ ਦੇ ਮਾਲਕ ਸ੍ਰੀ ਸਤਿਗੁਰੂ
ਜਗਜੀਤ ਸਿੰਘ ਜੀ ਤੋਂ ਜਿਨ੍ਹਾਂ ਆਪਣੀ ਕ੍ਰਿਪਾਦ੍ਰਿਸ਼ਟੀ ਨਾਲ ਸਾਰੇ ਮੁਕਦਮੇ ਖਤਮ ਕਰ
ਦਿੱਤੇ ਅਤੇ ਕਮਾਲ ਦੀ ਗਲ ਹੈ ਕਿ ਤੇਜਾ ਸਿੰਘ ਬੰਡਾਲੀਆਂ ਨੇ ਆਪਣੀ ਭੁੱਲ ਮੰਨ, ਪਹਿਲਾਂ
ਸਰਸੇ ਕਚਹਿਰੀ ਵਿਚ ਲਿਖਕੇ ਦਿੱਤਾ ਅਤੇ ਫਿਰ ਬਿਕਰਮ ਸੰਮਤ ੨੦੧੯ ਦੇ ਸੰਤ ਨਗਰ
ਦੇ ਹੋਲੇ ਤੇ ਸਾਧ ਸੰਗਤ ਵਿਚ ਖਲੋ ਕੇ ਮਾਫ਼ੀ ਮੰਗੀ।

ਸ੍ਰੀ ਸਤਿਗੁਰੂ ਜੀ ਨੇ ਅਪਣੀ ਪ੍ਰੇਮ ਭਰੀ ਸ਼ਕਤੀ ਨਾਲ ਵਿਰੋਧੀਆਂ ਨੂੰ ਵੀ
ਅਪਣੇ ਵਲ ਇਸ ਤਰ੍ਹਾਂ ਖਿਚ ਲਿਆ ਜਿਵੇਂ ਇਕ ਮਾਂਦਰੀ ਬੀਨ ਵਜਾ ਕੇ ਜ਼ਹਿਰੀਲੇ ਸੱਪਾਂ
ਨੂੰ ਅਪਣੇ ਵਲ ਖਿੱਚ ਲੈਂਦਾ ਹੈ ਜਿਸ ਦਾ ਨਤੀਜਾ ਇਹ ਹੋਇਆ ਕਿ ਜਿਥੇ ਪੁਰਾਣੇ ਸਿੱਖਾਂ
ਦੀ ਸ਼ਰਧਾ ਬਹੁਤ ਵਧ ਗਈ ਉੱਥੇ ਨਵੇਂ ਸਿੱਖ ਵੀ ਬਹੁਤ ਸਜੇ ਅਤੇ ਸਜ ਰਹੇ ਹਨ
ਅਤੇ ਅੱਜ ਵਡੇ ਵਡੇ ਅਫਸਰ, ਵਜ਼ੀਰ, ਸਿਆਸੀ ਨੇਤਾ, ਧਾਰਮਕ ਨੇਤਾ, ਇਥੋਂ ਤਕ
ਸਾਡੇ ਪ੍ਰਧਾਨ ਮੰਤ੍ਰੀ ਜੀ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਪਣੇ ਆਪ ਨੂੰ
ਵਡ ਭਾਗੀ ਸਮਝਦੇ ਹਨ।

ਔੜ ਦੇ ਸਮੇਂ, ਇੰਗਲੈਂਡ ਵਿਚ ਅਰਦਾਸ ਦੁਆਰਾ ਬਾਰਸ਼ ਪੁਆ ਕੇ
ਇੰਗਲੈਂਡ ਦੇ ਵਿਗਿਆਨੀਆਂ ਨੂੰ ਚਕ੍ਰਿਤ ਕਰ ਦਿੱਤਾ ਅਤੇ ਉਨ੍ਹਾਂ ਨੂੰ ਵੀ ਗੁਰੂ ਅਤੇ
ਰੱਬੀ ਸ਼ਕਤੀ ਮੰਨਣ ਲਈ ਮਜਬੂਰ ਕਰ ਦਿੱਤਾ।

ਭਾਵੇਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ
ਸਿੱਖੀ ਪਰਚਾਰ ਲਈ ਦੂਜੇ ਦੇਸ਼ਾਂ ਵਿਚ ਗਏ ਤਾਂ ਸਨ ਪਰ ਬਹੁਤ ਘਟ ਦੇਸ਼ਾਂ ਵਿਚ।
ਹਾਜਰ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲੋਕਾਂ ਦਾ ਭਲਾ ਕਰਨ ਲਈ ਅਤੇ
ਸਿੱਖੀ ਪਰਚਾਰ ਲਈ ਥਾਈਲੈਂਡ, ਹਾਂਗ ਕਾਂਗ, ਜਪਾਨ, ਕੀਨੀਆ, ਕੈਨੇਡਾ,
ਇੰਗਲੈਂਡ, ਜਰਮਨ, ਅਮਰੀਕਾ ਆਦਿ ਕਈ ਦੇਸ਼ਾਂ ਦੇ ਵਡੇ ਵਡੇ ਸ਼ਹਿਰਾਂ ਵਿਚ
ਦੌਰੇ ਕਰਕੇ ਦਰਸ਼ਨ ਅਭਿਲਾਸ਼ੀਆਂ ਨੂੰ ਦਰਸ਼ਨ ਦਿੰਦੇ ਹਨ ਅਤੇ ਗੁਰਮਤ ਦਾ ਪਰਚਾਰ
ਕਰਦੇ ਹਨ। ਹੁਣ ਹਜਾਰਾਂ ਹੀ ਸਿੱਖ ਇਨ੍ਹਾਂ ਦੇਸ਼ਾਂ ਵਿਚ ਜਿੱਥੇ ਆਪ ਭਜਨ ਬਾਣੀ ਕਰਦੇ
ਹਨ ਉੱਥੇ ਹੋਰਨਾਂ ਨੂੰ ਵੀ ਭਜਨ ਬਾਣੀ ਕਰਨ ਦੀ ਪ੍ਰੇਰਨਾ ਦਿੰਦੇ ਹਨ।

ਹੁਣ ਭਾਵੇਂ ਦੇਸ ਹੋਵੇ ਭਾਵੇਂ ਪ੍ਰਦੇਸ ਹੋਵੇ ਹਰਥਾਂ ਦਰਸ਼ਨ ਅਭਿਲਾਸ਼ੀਆਂ
ਦੀਆਂ ਬੇਬਹਾ ਭੀੜਾਂ ਬੜੇ ਪ੍ਰੇਮ ਅਤੇ ਬੜੀ ਸ਼ਰਧਾ ਨਾਲ ਉਨ੍ਹਾਂ ਰਾਹਾਂ ਵਲ
ਵੇਖਦੀਆਂ ਹਨ ਜਿਧਰੋਂ ਸਤਿਗੁਰੂ ਜੀ ਦੇ ਆਉਣ ਦਾ ਕੋਈ ਪਤਾ ਮਿਲਦਾ ਹੈ।

# ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ
# ਤੂੰ ਸਾਹਿਬ ਗੁਣੀ ਨਿਧਾਨਾ।
# ਤੁਮਰੀ ਮਹਿਮਾ ਬਰਨਿ ਨ ਸਾਕਉ
# ਤੂੰ ਠਾਕੁਰ ਊਚ ਭਗਵਾਨਾ।

ੀ ਜਸਵਿੰਦਰ ਸਿੰਘ ਜੀ ਲਿਖਦੇ ਹਨ :-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿੰਨੀਆਂ ਕੂ ਕਲਾਂ ਸੰਪੂਰਨ ਹਨ, ਕੋਈ ਗਿਣਤੀ ਨਹੀਂ ਹੈ। ਕਿਸੇ ਖੇਤਰ ਦੀ ਗੱਲ ਕਰ ਲਓ, ਤੁਹਾਨੂੰ ਮਹਿਸੂਸ ਹੋਵੇਗਾ ਕਿ ਸਤਿਗੁਰੂ ਜੀ ਦੇ ਗਿਆਨ ਅੱਗੇ ਅਸੀਂ ਕਿੰਨੇ ਊਣੇ ਹਾਂ। ਸੰਗੀਤ ਬਾਰੇ ਗੱਲ ਕਰ ਲਓ, ਭਾਵੇਂ ਬਾਗ ਬਾਨੀ ਬਾਰੇ, ਭਾਵੇਂ ਉਸਾਰੀ ਦੇ ਗੂੜ੍ਹ ਨੁਕਤੇ ਪੁੱਛ ਲਵੋ ਜਾਂ ਗਿਆਨ ਵਿਗਿਆਨ ਬਾਰੇ, ਹਰ ਪਾਸੇ ਦੀ ਵਿਸਤ੍ਰਿਤ ਜਾਣਕਾਰੀ ਰੱਖਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭਾਵੇਂ ਕੋਈ ਕਿਸ ਤਰ੍ਹਾਂ ਮੰਨਦਾ ਹੈ ਪਰ ਉਨ੍ਹਾਂ ਵਿਚ ਅਕਾਲ ਪੁਰਖ ਹੋਣ ਦੀਆਂ ਇਹ ਛੀਟੇ ਹੀ ਨਿਸ਼ਾਨੀਆ ਪ੍ਰਤੱਖ ਹਨ :-

## ਸੰਪੂਰਨ ਗਿਆਨ
## ਸੰਪੂਰਨ ਵੈਰਾਗ
## ਸੰਪੂਰਨ ਜੱਸ
## ਸੰਪੂਰਨ ਲੱਛਮੀ
## ਸੰਪੂਰਨ ਐਸ਼ਵਰਯ
## ਸੰਪੂਰਨ ਸੁੰਦਰਤਾ

ਗਲਤੀਆਂ ਦੀ ਖਿਮਾ
ਦਾ ਜਾਚਕ
ਸੰਤੋਖ ਸਿੰਘ ਨਾਮਧਾਰੀ

ਸੰਤ ਆਤਮਾ ਸਿੰਘ ਜੀ ਸਨਖਤ੍ਰੂਵੀ ਦੀ ਕਵਿਤਾਂ ਵਿਚੋਂ ਕੁਝ ਕੁ ਸਤਰਾਂ ਹਾਜ਼ਰ ਹਨ

# ਯੋਜਨਾ ਅਨੇਕ ਲੈ ਕੇ ਆਇਆ ਜਗਜੀਤ ਗੁਰ

ਆਉ ਭੈਣੀ ਸਾਹਿਬ ਦੀ ਤਕੀਏ ਨੁਹਾਰ ਅੱਜ,
ਕਿਵੇਂ ਪ੍ਰੀਵਰਤਨ ਕਰਵਾਇਆ ਜਗਜੀਤ ਗੁਰ।
ਨਵਾਂ ਰੂਪ ਲੰਗਰ ਤੇ ਬ੍ਰਿਧ ਸ਼ਾਲਾ ਤਾਈਂ ਦੇ ਕੇ,
ਗਊਆਂ ਵਾਲਾ ਥਾਂ ਵੀ ਸਜਾਇਆ ਜਗਜੀਤ ਗੁਰ
ਨੇਕ ਲੋੜਵੰਦਾ ਪਰਵਾਰਾਂ ਨੂੰ ਵਖ ਵਖ ਘਰ ਦੇ ਕੇ,
ਸ੍ਰੀ ਭੈਣੀ ਸਾਹਿਬ 'ਚ ਵਸਾਇਆ ਜਗਜੀਤ ਗੁਰ
ਸ਼ਕਤੀ ਅਥਾਹ ਦੇ ਕੇ ਚੰਦ ਕੌਰ ਮਹਿਲਾਂ ਤਾਈ,
ਨਵੀਆਂ ਉਸਾਰੀਆਂ ਕਰਵਾਈਆਂ ਜਗਜੀਤ ਗੁਰ
ਰਾਈਆਂ ਨਗਰ ਵਿਚ ਰਾਮ ਹਰੀ ਸਤਿਗੁਰੂ ਦਾ,
ਜਨਮ ਅਸਥਾਨ ਰੁਸ਼ਨਾਇਆ ਜਗਜੀਤ ਗੁਰ,
ਜਪ ਪ੍ਰਯੋਗ ਨੂੰ ਅਖੰਡਤਾ ਦਾ ਰੂਪ ਦਿੱਤਾ
ਸਦਾ ਬ੍ਰਤ ਭਜਨ ਦਾ ਵੀ ਲਾਇਆ ਜਗਜੀਤ ਗੁਰ,
ਸਵਾ ਲਖ ਪਾਠ ਗੁਰੂ ਦਰਸ਼ਨਾਂ ਲਈ ਜਾਰੀ ਰਖੇ,
ਹੁਕਮ ਤਾਕੀਦੀ ਹੈ ਲਾਇਆ ਜਗਜੀਤ ਗੁਰ।
ਅਟਲ ਪ੍ਰਤਾਪੀ ਦੀ ਸਦੀਵੀ ਯਾਦ ਰਖਣ ਨੂੰ,
ਸਿਮ੍ਰਤੀ ਮੰਦਰ ਚਮਕਾਇਆ ਜਗਜੀਤ ਗੁਰ।
ਗੁਰੂ ਪਰਤਾਪ ਅਕਾਦਮੀ ਨੂੰ ਜਾਰੀ ਕਰ
ਵਿੱਦਿਆ ਦਾ ਕੇਂਦਰ ਬਣਾਇਆ ਜਗਜੀਤ ਗੁਰ।
ਨਵੇਂ ਹੀ ਅਕਾਰ ਦਾ ਸਾਕਾਰ ਕੀਤਾ ਰਾਮਸਰ,
ਅਠਵਾਂ ਅਜੂਬਾ ਇਹ ਦਿਖਾਇਆ ਜਗਜੀਤ ਗੁਰ।
ਗਿਣ ਕੋਈ ਸਕਦਾ ਨ ਗਲ ਰਹੀਆਂ ਯੋਜਨਾਂ ਜੋ
ਜਿਨ੍ਹਾਂ ਤਾਈ ਪ੍ਰਤੱਖ ਹੈ ਚਲਾਇਆ ਜਗਜੀਤ ਗੁਰ
ਕਹਿਣਾ ਅਖੀਰ ਏਹੋ ਬਣੇ ਹਰ ਆਤਮਾ ਨੂੰ
ਯੋਜਨਾ ਬਿਅੰਤ ਹੈ ਨਿਭਾਇਆ ਜਗਜੀਤ ਗੁਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਦੀਆਂ ਅਨੇਕ

ਯੋਜਨਾਵਾਂ

ਵਿਚੋਂ

ਕੁਝਕੂ

ਯੋਜਨਾਵਾਂ




ਰਾਮ ਮੰਦਰ — ਨਿਵਾਸ ਅਸਥਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ



ਰਾਮਸਰ



ਅਖੰਡ ਵਰਨੀ



ਪ੍ਰਕਾਸ਼ ਅਸਥਾਨ — ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰਾਈਆਂ



ਗੱਦੀ ਸਾਹਿਬ — ਨਿਵਾਸ ਅਸਥਾਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ



ਹਵਨ-ਕੁੰਡ



ਅਕਾਲ ਬੁੰਗਾ — ਤਪ-ਅਸਥਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ



ਬੋਹੜ — ਹਰੀ ਮੰਦਰ



ਤਪ-ਅਸਥਾਨ — ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਖ਼ਰਾਸ — ਅਮਰ ਲੋਹ



ਤਪ-ਅਸਥਾਨ — ਸ੍ਰੀ ਸਤਿਗੁਰੂ ਹਰੀ ਸਿੰਘ ਜੀ



ਗੁਰੂ ਨਾਨਕ ਸਦਭਾਵਨਾ ਮੰਦਰ

# ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ



ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦਾ ਨੀਂਹ ਪੱਥਰ ਰਖਣ ਸਮੇਂ ਪਰਦਾ ਹਟਾਉਣ ਦੀ ਰਸਮ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹਨ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਗ੍ਰਿਹ ਮੰਤਰੀ ਭਾਰਤ ਸਰਕਾਰ ਅਤੇ ਸ੍ਰ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ।

# ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ



ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੀ ਉਸੱਰਦੀ ਬਿਲਡਿੰਗ।

# ਮਲੇਰਕੋਟਲੇ ਵਾਲੇ ਸ਼ਹੀਦਾਂ ਦੀ ਯਾਦ ਵਿਚ



*Memorial-Symbolising 66 Martyrs of Malerkotla Saka*

ਮੇਰੀ ਇਨ੍ਹਾਂ ਪ੍ਰਤੀ ਇਹ ਹੀ

ਅਰਦਾਸ ਹੈ

ਜੁਗ ਜੁਗ ਜੀਵੋ

ਅਤੇ

ਸਾਨੂੰ ਅਪਣੇ ਬਣਾਈ ਰਖਣ

ਪ੍ਰੀਤ ਤੇ ਪਰਤੀਤ ਬਖਸ਼ੋ

ਗਲਤੀਆਂ ਦੀ ਖਿਮਾ ਦਾ

ਜਾਚਕ

ਸੰਤੋਖ ਸਿੰਘ ਨਾਮਧਾਰੀ